

੧ਓ ਸਤਿਗੁਰ ਪ੍ਰਸਾਦਿ॥



# "ਅਕਾਲ ਉਸਤਤਿ"

(ੳ) ਚੋਣਵਾਂ ਪਾਠ ਤੇ ਵਿਆਖਿਆ (ਅ) ਵਿਚਾਰ ਦਰਸ਼ਨ


ਲੇਖਕ

## ਡਾ. ਗੁਰਚਰਨ ਸਿੰਘ ਮਹਿਤਾ

ਸਹਾਰਨਪੁਰ


ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਪੰਜਵੀ ਭੇਂਟ


## ਦਸ਼ਮੇਸ਼ ਪ੍ਰਚਾਰ ਸਭਾ

224-ਨਿਊ ਆਵਾਸ ਵਿਕਾਸ, ਦਿੱਲੀ ਰੋਡ,

ਸਹਾਰਨਪੁਰ-247001 (ਯੂ.ਪੀ.)

ਭੇਟਾ ਰਹਿਤ

 ੧ੴ ਸਤਿਗੁਰ ਪ੍ਰਸਾਦਿ॥ 

# "ਅਕਾਲ ਉਸਤਤਿ"

(ੳ) ਚੋਣਵਾਂ ਪਾਠ ਤੇ ਵਿਆਖਿਆ (ਅ) ਵਿਚਾਰ ਦਰਸ਼ਨ


ਲੇਖਕ

## ਡਾ. ਗੁਰਚਰਨ ਸਿੰਘ ਮਹਿਤਾ

ਸਹਾਰਨਪੁਰ


ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਪੰਜਵੀ ਭੇਂਟ


## ਦਸ਼ਮੇਸ਼ ਪ੍ਰਚਾਰ ਸਭਾ

224-ਨਿਊ ਆਵਾਸ ਵਿਕਾਸ, ਦਿੱਲੀ ਰੋਡ,

ਸਹਾਰਨਪੁਰ-247001 (ਯੂ.ਪੀ.)

ਭੇਟਾ ਰਹਿਤ

ਇਸ ਪੰਜਵੀ ਭੇਂਟ ਦੀ ਛਪਾਈ ਦੀ ਸੇਵਾ

**ਸਰਦਾਰਨੀ ਸ਼ੀਲਾ ਕੌਰ ਜੀ**

5/40, ਪਟੇਲ ਨਗਰ, ਸਹਾਰਨਪੁਰ ✆ : 0132-2644244

ਵੱਲੋਂ ਆਪਣੇ ਸਤਿਕਾਰਯੋਗ ਪਤੀ

**ਗੁਰਪੁਰਵਾਸੀ ਸ. ਕਰਤਾਰ ਸਿੰਘ ਛਾਬੜਾ ਜੀ**

ਦੇ ਵਿਛੋੜੇ ਦੀ ਪਹਿਲੀ ਸਾਲਾਨਾ ਯਾਦ ਵਿੱਚ ਕਰਵਾਈ ਗਈ ਹੈ।

ਪਹਿਲੀ ਛਾਪ ੨੦੦੩ ੧੦੦੦ ਕਾਪੀਆਂ

*ਪ੍ਰਕਾਸ਼ਕ*

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

ਛਾਪਕ

ਮਾੱਡ੍ਰਨ ਗ੍ਰਾਫਿਕਸ, ਪਟੇਲ ਨਗਰ, ਸਹਾਰਨਪੁਰ (ਫੋਨ : **2641814**) ਤੋਂ ਕੰਪਯੂਟਰ ਟਾਈਪ ਸੈਟਿੰਗ ਕਰਵਾ ਕੇ ਐਮ.ਐਮ.ਸਪੀਡੋ ਪ੍ਰਿੰਟ, ਸਹਾਰਨਪੁਰ ਤੋਂ ਛਪਵਾਈ ਗਈ।

# ਬੇਨਤੀ

ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ 'ਅਕਾਲ ਉਸਤਤਿ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ 'ਦਸ ਗ੍ਰੰਥੀ' ਵਿੱਚ ਸੰਕਲਿਤ ਹੈ। ਹਰ ਗੁਰਸਿੱਖ ਨੂੰ ਜਿਨ੍ਹਾਂ ਪੰਜ ਬਾਣੀਆਂ ਦਾ ਹਰ ਰੋਜ਼ ਦੇ ਨਿਤਨੇਮ ਵਿੱਚ ਪਾਠ ਕਰਨ ਦੀ ਹਦਾਇਤ ਹੈ, ਉਹ ਇਹ ਹਨ : ਜਪੁਜੀ, ਜਾਪੁ, ਸਵੱਯੇ (ਸਵੇਰ ਵੇਲੇ ਦਾ ਪਾਠ), ਰਹਿਰਾਸ (ਸੰਧਿਆ ਵੇਲੇ ਦਾ ਪਾਠ), ਸੋਹਿਲਾ (ਸੌਣ ਵੇਲੇ ਦਾ ਪਾਠ)। ਅੰਮ੍ਰਿਤ ਤਿਆਰ ਕਰਨ ਵੇਲੇ ਵੀ ਜਿਨ੍ਹਾਂ ਪੰਜ ਬਾਣੀਆਂ ਦਾ ਪਾਠ ਕੀਤਾ ਜਾਂਦਾ ਹੈ, ਉਹ ਇਹ ਹਨ: ਜਪੁਜੀ, ਜਾਪੁ, ਸਵੱਯੇ, ਬੇਨਤੀ ਚੌਪਈ ਅਤੇ ਅਨੰਦ ਸਾਹਿਬ। ਇਸ ਤਰ੍ਹਾਂ ਸਿੱਖੀ ਦੇ ਨਿਤਨੇਮ ਅਤੇ ਅੰਮ੍ਰਿਤ ਦੀਆਂ ਬਾਣੀਆਂ ਵਿੱਚ ਜੋ 'ਸਵੱਯੇ' ਸ਼ਾਮਿਲ ਹਨ, ਉਹ ਛੰਦ ੨੧ ਤੋਂ ੩੦ 'ਅਕਾਲ ਉਸਤਤਿ' ਬਾਣੀ ਦਾ ਹੀ ਭਾਗ ਹਨ। ਇਸ ਕਰਕੇ 'ਅਕਾਲ ਉਸਤਤਿ' ਬਾਣੀ ਦਾ ਸਿੱਖੀ ਵਿੱਚ ਖਾਸ ਮਹੱਤਵ ਹੈ।

ਸਿੱਖ ਪਰੰਪਰਾ ਵਿੱਚ 'ਅਕਾਲ ਉਸਤਤਿ' ਦੀ ਸਿਰਜਣਾ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਕੀਤੀ ਗਈ ਪ੍ਰਵਾਨਿਤ ਹੈ। ਇਹ ਹਕੀਕਤੰ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮੇਂ ਦੀਆਂ ਸਮਕਾਲੀ ਪਰਿਸਥਿਤੀਆਂ ਵਿੱਚ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਨੇ ਜੋ ਮਹਾਂਬਲੀਦਾਨ ਮੁਗਲ ਸਾਮਰਾਜ ਵੱਲੋਂ ਢਾਹੇ ਜਾ ਰਹੇ ਧਾਰਮਿਕ, ਸਭਿਆਚਾਰਕ ਤੇ ਸਿਆਸੀ ਆਤੰਕ ਵਿਰੁੱਧ ਦਿੱਤੇ ਸਨ, ਦੇ ਪ੍ਰਭਾਵ ਨੂੰ ਡੂੰਘੀ ਤਰ੍ਹਾਂ ਮਹਿਸੂਸ ਕੀਤਾ ਸੀ। ਉਨ੍ਹਾਂ ਉਸ ਕੁਰਬਾਨੀ ਦੀ ਲਹਿਰ ਨੂੰ ਅੱਗੇ ਚਲਾਉਣ ਲਈ ਭੈ-ਭੀਤ ਹੋਏ ਭਾਰਤੀਆਂ ਦੇ ਮਨਾਂ ਅੰਦਰ ਜਾਬਰ ਤੇ ਜ਼ਾਲਮ ਮੁਗਲ ਸਰਕਾਰ ਦੇ ਟਾਕਰੇ ਲਈ ਬੀਰਤਾ ਦੀ ਭਾਵਨਾ ਜਗਾਉਣ ਅਤੇ 'ਧਰਮ ਯੁੱਧ ਕਾ ਚਾਉ' ਉਜਾਗਰ ਕਰਨ ਦਾ ਬੀੜਾ ਚੁਕ ਲਿਆ। ਉਨ੍ਹਾਂ ਇਸ ਕਾਰਜ ਦੀ ਸਕ੍ਰਿਅਤਾ ਲਈ ਖੰਡਾ ਖੜਕਾਉਣ ਦੀ ਲੋੜ ਨੂੰ ਪੂਰੀ ਤਰ੍ਹਾਂ ਭਾਂਪ ਲਿਆ। ਉਨ੍ਹਾਂ ਨੇ ਸਿੱਖਾਂ ਨੂੰ ਖਾਲਸਾ ਰੂਪ ਵਿੱਚ ਉਬਾਰਣ ਲਈ ਸਭ ਤੋਂ ਪਹਿਲਾਂ ਗੁਰਬਾਣੀ ਦੀ ਪ੍ਰਥਮ ਬਾਣੀ 'ਜਪੁਜੀ' ਦੇ ਸਿੱਧਾਂਤਾਂ ਦੀ 'ਜਾਪੁ' ਸਾਹਿਬ ਦੇ ਰੂਪ ਵਿੱਚ ਇਕ ਵੱਖਰੀ ਹੀ ਤਰ੍ਹਾਂ ਦੀ ਬੀਰ-ਰਸੀ ਸ਼ੈਲੀ ਵਿੱਚ ਸਿਰਜਣਾ ਕੀਤੀ। ਫਿਰ ਇਨ੍ਹਾਂ ਹੀ ਸਿੱਧਾਂਤਾਂ ਦੀ ਭਰਪੂਰ ਵਿਆਖਿਆ 'ਅਕਾਲ ਉਸਤਤਿ' ਵਿੱਚ ਪ੍ਰਗਟ ਕੀਤੀ। ਇਸ ਤਰ੍ਹਾਂ 'ਅਕਾਲ ਉਸਤਤਿ' ਦੀ ਸਿਰਜਣਾ ਦਾ ਮਨੋਰਥ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਅੰਦਰ ਬੀਰ-ਰਸੀ ਭਾਵਨਾ ਉਜਾਗਰ ਕਰਕੇ ਖਾਲਸੇ ਦੇ ਸੰਤ-ਸਿਪਾਹੀ ਵਾਲੇ ਜੀਵਨ ਸਿੱਧਾਂਤਾਂ ਨੂੰ ਦ੍ਰਿੜ ਕਰਾਉਣਾ ਹੈ। ਇਸ ਬਾਣੀ ਦਾ ਉਦੇਸ਼ ਭਗਤੀ ਦੁਆਰਾ ਸ਼ਕਤੀ ਦੇ ਉਬਾਰਨ ਦੇ ਸੰਕਲਪ ਦੀ ਪੂਰਨ ਵਿਆਖਿਆ ਕਰਕੇ 'ਖਾਲਸਾ' ਦੇ ਜੀਵਨ ਆਦਰਸ਼ਾਂ ਨੂੰ ਰੁਸ਼ਨਾਉਣਾ ਹੈ।

'ਅਕਾਲ ਉਸਤਤਿ' ਬਾਣੀ ਦੇ ਮਹਤੱਵ ਨੂੰ ਅਨੁਭਵ ਕਰਦਿਆਂ ਇਸ ਸੰਬੰਧੀ

ਜਾਣਕਾਰੀ ਦੇਣ ਲਈ ਹੱਥਲੇ ਕਾਰਜ 'ਅਕਾਲ ਉਸਤਤਿ (ੳ)-ਚੋਣਵਾਂ ਪਾਠ ਤੇ ਵਿਆਖਿਆ (ਅ)-ਵਿਚਾਰ ਦਰਸ਼ਨ' ਵਿੱਚ 'ਅਕਾਲ ਉਸਤਤਿ' ਦੇ ਚੋਣਵੇਂ ਪਾਠ ਨੂੰ ਵਿਆਖਿਆ ਸਹਿਤ ਪੇਸ਼ ਕੀਤਾ ਗਿਆ ਹੈ ਤਾਂ ਜੋ ਇਸ ਬਾਣੀ ਦੇ ਚੋਣਵੇਂ ਅੰਸ਼ਾਂ ਨੂੰ ਸਮਝ ਕੇ ਇਸ ਬਾਣੀ ਦੇ ਵਿਚਾਰ ਦਰਸ਼ਨ ਦਾ ਗਿਆਨ ਪ੍ਰਾਪਤ ਕਰ ਸਕੀਏ। ਇਸ ਉਪਰਾਲੇ ਵਿੱਚ ਗੁਰਮਤਿ ਅਤੇ ਗੁਰਬਾਣੀ, ਜੋ ਮੂਲ ਰੂਪ ਵਿੱਚ ਸਿੱਖੀ ਦਾ ਆਧਾਰ ਹੈ ਨੂੰ ਵਿਸ਼ੇਸ਼ ਰੂਪ ਵਿੱਚ ਵਿਚਾਰ ਗੋਚਰੇ ਰੱਖਿਆ ਹੈ। ਇਸ ਕਾਰਜ ਦੀ ਰੂਪ ਰੇਖਾ ਇਵੇਂ ਹੈ : ਭਾਗ (ੳ) – ਅਕਾਲ ਉਸਤਤਿ – ਚੋਣਵਾਂ ਪਾਠ ਤੇ ਵਿਆਖਿਆ ਅਤੇ ਭਾਗ (ਅ) – ਅਕਾਲ ਉਸਤਤਿ : ਵਿਚਾਰ ਦਰਸ਼ਨ ਜਿਸ ਨੂੰ 'ਅਕਾਲ ਉਸਤਤਿ' ਦਾ ਮਹਤੱਵ, 'ਅਕਾਲ ਉਸਤਤਿ' ਦਾ ਸਿਰਜਣ ਮਨੋਰਥ, 'ਅਕਾਲ ਉਸਤਤਿ' ਵਿੱਚ ਇਸ਼ਟ ਸਰੂਪ ਅਕਾਲ ਪੁਰਖ ਦੀ ਹਸਤੀ ਸ਼ਕਤੀ ਦੇ ਸੰਕਲਪ ਦੀ ਵਿਸਤ੍ਰਿਤ ਵਿਆਖਿਆ, ਇਸ਼ਟ ਸਰੂਪ ਅਕਾਲ ਪੁਰਖ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਵੱਖ-ਵੱਖ ਧਰਮ-ਕਰਮਾਂ ਦਾ ਵਿਸ਼ਲੇਸ਼ਣ, ਅਕਾਲਪੁਰਖ ਨਾਲ ਅਭੇਦਤਾ ਪ੍ਰਾਪਤ ਕਰਨ ਲਈ ਸੱਚੀ ਪ੍ਰੀਤ ਦੇ ਮਾਰਗ ਦਾ ਨਿਰਦੇਸ਼, ਪ੍ਰਭੂ ਪ੍ਰੀਤ ਦੇ ਸਾਧਨ ਦਾ ਪਰਯੋਜਨ ਅਤੇ 'ਅਕਾਲ ਉਸਤਤਿ' ਦੇ ਵਿਚਾਰ ਦਰਸ਼ਨ ਦੀ ਮਹਤੱਤਾ ਦੇ ਸਿਰਲੇਖਾਂ ਹੇਠ ਵੰਡ ਕੇ ਵਿਚਾਰਿਆ ਗਿਆ ਹੈ। ਅੰਤ ਵਿੱਚ 'ਅਕਾਲ ਉਸਤਤਿ' ਨੂੰ ਅਲੌਕਿਕ ਕਲਾਤਮਿਕ ਵੱਚਿਤ੍ਰਤਾ ਦੀ ਚਮਤਕਾਰੀ ਰਚਨਾ ਹੋਣ ਕਰਕੇ ਇਸ ਦੀਆਂ ਕਲਾਤਮਿਕ ਵਿਸ਼ੇਸ਼ਤਾਈਆਂ ਨੂੰ ਵੀ ਵਿਚਾਰਨ ਦਾ ਯਤਨ ਕੀਤਾ ਗਿਆ ਹੈ।

ਇਸ ਕੰਮ ਵਿੱਚ 'ਅਕਾਲ ਉਸਤਤਿ' ਦਾ ਮੂਲ ਪਾਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਅੰਮ੍ਰਿਤਸਰ), ਵੱਲੋਂ ਚੌਥੀ ਵਾਰੀ ਅਗਸਤ ੧੯੯੮ ਵਿੱਚ ਪ੍ਰਕਾਸ਼ਿਤ 'ਦਸ ਗ੍ਰੰਥੀ' ਦੇ ਪਾਠ ਤੇ ਆਧਾਰਿਤ ਹੈ।

ਡਾ. ਗੁਰਚਰਨ ਸਿੰਘ ਜੀ 'ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ', ਪਟਿਆਲਾ ਵਾਲਿਆਂ ਦਾ ਅਤੀ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਕਾਰਜ ਨੂੰ ਸਿਰੇ ਚਾੜ੍ਹਨ ਵਿੱਚ ਹਰੇਕ ਤਰ੍ਹਾਂ ਦੀ ਸੇਧ ਦਿੱਤੀ ਹੈ।

ਕਿਸੇ ਪ੍ਰਕਾਰ ਦੀ ਭੁਲ-ਚੁਕ ਲਈ ਖਿਮਾਂ ਦਾ ਜਾਚਕ ਹਾਂ। ਹਰ ਸੁਝਾਅ ਦਾ ਸੁਆਗਤ ਕੀਤਾ ਜਾਏਗਾ।

ਗੁਰਚਰਨ ਸਿੰਘ ਮਹਿਤਾ
(ਡਾ.)

ਪਤਾ : 18-ਗੁਰੂ ਅਰਜਨ ਨਗਰ,
ਰੇਲਵੇ ਕਾਲੋਨੀ, ਸਹਾਰਨਪੁਰ-247001
ਫ਼ੋਨ ਨੰ. : 0132-2727843 (ਘਰ)

# ~ ਸਮਰਪਣ ~

*ਸਵੈ-ਮਾਨ, ਸਵੈ-ਵਿਸ਼ਵਾਸ਼ ਅਤੇ ਸਵੈ-ਸਮਰਪਣ ਦੇ ਮੁਜੱਸਮੇ,*

*ਸਹਿਜ ਤੇ ਸਚਾਈ, ਨੇਕੀ ਤੇ ਭਗਤੀ ਦੀ ਸਾਖਿਆਤ ਮੂਰਤ,*

*ਅਣਖ ਤੇ ਸ਼ਕਤੀ ਦੇ ਸੋਮੇ, ਕਥਨੀ ਤੇ ਕਰਨੀ ਦੇ ਸੂਰੇ*

*ਅਤੇ ਕਲਮ ਤੇ ਤਲਵਾਰ ਦੇ ਧਨੀ*

**ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ**

*ਨੂੰ ਜਿਨ੍ਹਾਂ ਨੇ 'ਨਾਮੁ' ਅਤੇ ਉਸ ਦਾ 'ਜਪਣ', 'ਸਿਮਰਨ',*

*'ਧਿਆਉਣ', ਨਿਰਭੈਤਾ, ਨਿਰਵੈਰਤਾ, ਚੜ੍ਹਦੀ ਕਲਾ, ਭਾਣਾ*

*ਅਤੇ ਸਰਬਤ ਦੇ ਭਲੇ ਦੇ ਤੱਤ-ਗਿਆਨ ਨੂੰ ਖਾਲਸਈ*

*ਜੀਵਨ ਦਰਸ਼ਨ ਦਾ ਆਧਾਰ ਬਣਾ ਕੇ ਖਾਲਸਈ*

*ਜੀਵਨ ਮਾਰਗ ਨੂੰ ਰੁਸ਼ਨਾਦਿਆਂ ਸਿੱਖੀ ਅਤੇ*

*ਸਿੱਖ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ।*

# ਵਿਸ਼ੈ-ਸੂਚੀ

## (ੳ) "ਅਕਾਲ ਉਸਤਤਿ" : ਚੋਣਵਾਂ ਪਾਠ ਤੇ ਵਿਆਖਿਆ

ੴ ਸਤਿਗੁਰ ਪ੍ਰਸਾਦਿ
ਉਤਾਰ ਖਾਸੇ ਦਸਤਖਤ ਕਾ ॥ ਪਾਤਿਸਾਹੀ ੧੦ ॥
ਅਕਾਲ ਪੁਰਖ ਦੀ ਰਛਾ ਹਮਨੈ ॥
ਸਰਬ ਲੋਹ ਦੀ ਰਛਿਆ ਹਮਨੈ ॥
ਸਰਬ ਕਾਲ ਜੀ ਦੀ ਰਛਿਆ ਹਮਨੈ ॥
ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥

ਸਾਨੂੰ ਅਕਾਲ ਪੁਰਖ ਦੀ ਰਖ ਹੈ, ਸਾਨੂੰ ਸ਼ਕਤੀ-ਪੁੰਜ ਸਰਬ ਲੋਹ ਸਰੂਪ ਅਕਾਲ ਪੁਰਖ ਦੀ ਰੱਖਿਆ ਹੈ, ਸਾਨੂੰ ਸਭ ਦੇ ਕਾਲ ਅਕਾਲਪੁਰਖ ਜੀ ਦੀ ਰੱਖਿਆ ਹੈ ਅਤੇ ਸਾਨੂੰ ਸਦਾ ਸਰਬ ਲੋਹ ਸਰੂਪ ਅਕਾਲ ਪੁਰਖ ਜੀ ਦੀ ਰੱਖਿਆ ਹੈ।

ਆਗੇ ਲਿਖਾਰੀ ਕੇ ਦਸਤਖਤ ॥
ਤ੍ਵ ਪ੍ਰਸਾਦਿ ॥ ਚਉਪਈ ॥
ਪ੍ਰਣਵੋ ਆਦਿ ਏਕੰਕਾਰਾ ॥
ਜਲ ਥਲ ਮਹੀਅਲ ਕੀਓ ਪਸਾਰਾ ॥
ਆਦਿ ਪੁਰਖ ਅਬਿਗਤ ਅਬਿਨਾਸੀ ॥
ਲੋਕ ਚਤ੍ਰਦਸ ਜੋਤਿ ਪ੍ਰਕਾਸੀ ॥੧॥
ਹਸਤ ਕੀਟ ਕੇ ਬੀਚ ਸਮਾਨਾ ॥
ਰਾਵ ਰੰਕ ਜਿਹ ਇਕ ਸਰ ਜਾਨਾ ॥
ਅਦ੍ਵੈ ਅਲਖ ਪੁਰਖ ਅਬਿਗਾਮੀ ॥
ਸਭ ਘਟ ਘਟ ਕੇ ਅੰਤਰਜਾਮੀ ॥੨॥

ਸਭ ਤੋਂ ਪਹਿਲਾਂ ਏਕੰਕਾਰ ਅਕਾਲਪੁਰਖ ਨੂੰ ਨਮਸਕਾਰ ਹੈ, ਜਿਸ ਨੇ ਜਲ, ਧਰਤੀ ਤੇ ਅਕਾਸ਼ ਦਾ ਪਾਸਾਰਾ ਕੀਤਾ ਹੈ, ਜੋ ਆਦਿ ਪੁਰਖ ਹੋਕੇ ਸਭ ਦਾ ਮੁੱਢ ਹੈ, ਦੇਹ ਤੋਂ ਬਿਨਾਂ ਤੇ ਨਾਸ-ਰਹਿਤ ਹੈ ਅਤੇ ਜਿਸ ਦੀ ਜੋਤਿ ਦੇ ਨੂਰ ਦਾ ਪ੍ਰਕਾਸ਼ ਚੌਦਾਂ ਲੋਕਾਂ (ਸਤ ਅਕਾਸ਼: ਭੂ, ਭੂਵ, ਸ੍ਵ, ਸਹ, ਜਨ, ਤਪ ਤੇ ਸਤਯ ਅਤੇ ਸਤ ਪਾਤਾਲ : ਅਤਲ, ਸੁਤਲ, ਵਿਤਲ, ਤਲਾਤਲ, ਮਹਾਂਤਲ, ਰਸਾਤਲ ਤੇ ਪਾਤਾਲ) ਵਿੱਚ ਪ੍ਰਕਾਸ਼ਿਤ ਹੈ। ਅਕਾਲਪੁਰਖ ਹਾਥੀ ਤੋਂ ਲੈਕੇ ਕੀੜੀ ਤਕ ਸਭਨਾਂ ਵਿੱਚ ਸਮਾਇਆ ਹੋਇਆ ਹੈ ਅਤੇ ਰਾਜੇ ਤੋਂ ਲੈਕੇ ਭਿਖਾਰੀ ਭਾਵ ਅਮੀਰ-ਗਰੀਬ ਨੂੰ ਇਕ ਸਮਾਨ ਸਮਝਦਾ ਹੈ, ਉਹ ਦ੍ਵੈਤ-ਰਹਿਤ ਤੇ ਨਾ ਜਾਣੇ ਜਾ ਸਕਣ ਵਾਲਾ ਵਿਆਪਕ ਅਕਾਲਪੁਰਖ ਯਥਾਰਥ ਗਿਆਨੀ ਹੈ, ਜੋ ਹਰੇਕ ਦੀ ਅੰਦਰ ਦੀ ਜਾਣਨ ਵਾਲਾ ਹੈ।

ਅਲਖ ਰੂਪ ਅਛੈ ਅਨਭੇਖਾ ॥ ਰਾਗ ਰੰਗ ਜਿਹ ਰੂਪ ਨ ਰੇਖਾ ॥
ਬਰਨ ਚਿਹਨ ਸਭਹੂੰ ਤੇ ਨਿਆਰਾ ॥ ਆਦਿ ਪੁਰਖ ਅਦ੍ਵੈ ਅਬਿਕਾਰਾ ॥੩॥
ਬਰਨ ਚਿਹਨ ਜਿਹ ਜਾਤ ਨ ਪਾਤਾ ॥ ਸੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ ॥
ਸਭ ਤੇ ਦੂਰਿ ਸਭਨ ਤੇ ਨੇਰਾ ॥ ਜਲ ਥਲ ਮਹੀਅਲਿ ਜਾਹਿ ਬਸੇਰਾ ॥੪॥

ਅਕਾਲ ਪੁਰਖ ਦਿਸਣ ਤੋਂ ਪਰੇ, ਨਾਸ ਹੋਣ ਤੋਂ ਰਹਿਤ ਤੇ ਭੇਖ ਭਾਵ ਵੇਸ ਤੋਂ ਰਹਿਤ ਹੈ, ਜੋ ਰੰਗ, ਰੂਪ ਤੇ ਰੇਖਾ ਅਰਥਾਤ ਚਿੱਤਰ ਰਹਿਤ ਹੈ ਭਾਵ ਜਿਸਦਾ ਕੋਈ ਹੁਲੀਆ ਨਹੀਂ ਦੱਸਿਆ ਜ਼ਾ ਸਕਦਾ, ਜੋ ਵਰਣ, ਚਿੰਨ੍ਹ ਆਦਿ ਸਭਨਾਂ ਤੋਂ ਨਿਆਰਾ ਹੈ ਅਤੇ ਜੋ ਸਭ ਪੁਰਖਾਂ ਦਾ ਮੁੱਢ ਹੈ, ਦ੍ਵੈਤ ਤੋਂ ਭਿਨਂ ਤੇ ਵਿਕਾਰਾਂ ਤੋਂ ਰਹਿਤ ਹੈ। ਅਕਾਲ ਪੁਰਖ ਵਰਣ, ਚਿੰਨ੍ਹ ਤੇ ਜਾਤਿ ਬਿਰਾਦਰੀ ਤੋਂ ਰਹਿਤ ਹੈ, ਜਿਸ ਦਾ ਨਾ ਕੋਈ ਵੈਰੀ, ਮਿੱਤ੍ਰ, ਪਿਤਾ ਅਤੇ ਮਾਤਾ ਹੈ, ਉਹ ਸਭ ਤੋਂ ਦੂਰ ਤੇ ਸਭ ਦੇ ਅੰਗ-ਸੰਗ ਹੈ, ਜਿਸ ਦਾ ਬਸੇਰਾ ਭਾਵ ਟਿਕਾਣਾ ਤਿੰਨਾਂ ਲੋਕਾਂ : ਅਕਾਸ਼, ਧਰਤੀ ਅਤੇ ਪਾਤਾਲ ਵਿੱਚ ਸਭ ਥਾਈਂ ਹੈ।

**ਅਨਹਦ ਰੂਪ ਅਨਾਹਦ ਬਾਨੀ ॥**
**ਚਰਨ ਸਰਨ ਜਿਹ ਬਸਤ ਭਵਾਨੀ ॥**
**ਬ੍ਰਹਮਾ ਬਿਸਨ ਅੰਤੁ ਨਹੀ ਪਾਇਓ ॥**
**ਨੇਤ ਨੇਤ ਮੁਖ ਚਾਰ ਬਤਾਇਓ ॥੫॥**
**ਕੋਟਿ ਇੰਦ੍ਰ ਉਪਇੰਦ੍ਰ ਬਨਾਏ ॥**
**ਬ੍ਰਹਮਾ ਰੁਦ੍ਰ ਉਪਾਇ ਖਪਾਇ ॥**
**ਲੋਕ ਚੱਤ੍ਰਦਸ ਖੇਲ ਰਚਾਇਓ ॥**
**ਬਹੁਰਿ ਆਪ ਹੀ ਬੀਚ ਮਿਲਾਇਓ ॥੬॥**

ਅਕਾਲ ਪੁਰਖ ਅਪਾਰ ਰੂਪ ਵਾਲਾ ਹੈ, ਜਿਸਦੀ ਮੂਕ-ਆਵਾਜ਼ ਦੀ ਜੀਵਨ-ਰੌ ਹਰ ਥਾਂ ਇਕ ਰਸ ਮੌਜੂਦ ਹੈ, ਜਿਸ ਦੇ ਚਰਨਾਂ ਦੀ ਓਟ ਵਿੱਚ ਭਵਾਨੀ ਸ਼ਕਤੀ ਜਾਂ ਪ੍ਰਕ੍ਰਿਤੀ ਮਾਯਾ ਵਸਦੀ ਹੈ, ਜਿਸ ਦਾ ਅੰਤ ਵਿਸ਼ਨੂੰ ਨੇ ਵੀ ਨਹੀਂ ਪਾਇਆ ਅਤੇ ਜਿਸਨੂੰ ਬ੍ਰਹਮਾ ਵੀ ਚੌਹਾਂ ਮੁੱਖਾਂ ਤੋਂ ਬੇਅੰਤ ਬੇਅੰਤ ਹੀ ਕਹਿ ਰਿਹਾ ਹੈ। ਅਕਾਲ ਪੁਰਖ ਨੇ ਹੀ ਕਰੋੜਾਂ ਇੰਦ੍ਰ ਤੇ ਉਪਇੰਦ੍ਰ ਅਰਥਾਤ ਵਾਮਨ ਅਵਤਾਰ ਪੈਦਾ ਕੀਤੇ ਹਨ, ਬ੍ਰਹਮਾ ਅਤੇ ਸ਼ਿਵ ਨੂੰ ਸਿਰਜਿਆ ਤੇ ਸੰਘਾਰਿਆ ਹੈ, ਚੌਦਾ ਲੋਕਾਂ ਦੀ ਖੇਡ ਰਚੀ ਹੈ ਅਤੇ ਜਦ ਚਾਹੁੰਦਾ ਹੈ, ਇਸ ਨੂੰ ਆਪਣੇ ਵਿੱਚ ਵਿਲੀਨ ਕਰ ਲੈਂਦਾ ਹੈ।

**ਦਾਨਵ ਦੇਵ ਫਨਿੰਦ ਅਪਾਰਾ ॥**
**ਗੰਧ੍ਰਬ ਜੱਛ ਰਚੈ ਸੁਭਚਾਰਾ ॥**
**ਭੂਤ ਭਵਿੱਖ ਭਵਾਨ ਕਹਾਨੀ ॥**
**ਘਟ ਘਟ ਕੇ ਪਟ ਪਟ ਕੀ ਜਾਨੀ ॥੭॥**
**ਤਾਤ ਮਾਤ ਜਿਹ ਜਾਤ ਨ ਪਾਤਾ ॥**
**ਏਕ ਰੰਗ ਕਾਹੂ ਨਹੀ ਰਾਤਾ ॥**
**ਸਰਬ ਜੋਤ ਕੇ ਬੀਚ ਸਮਾਨਾ ॥**
**ਸਭਹੂੰ ਸਰਬ ਠੌਰ ਪਹਿਚਾਨਾ ॥੮॥**

ਅਕਾਲ ਪੁਰਖ ਨੇ ਬੇਅੰਤ ਦੈਂਤ, ਦੇਵਤੇ, ਸ਼ੇਸ਼ਨਾਗ, ਗੰਧਰਬ ਭਾਵ ਦੇਵ ਲੋਕ ਦੇ ਗਵਈਏ, ਜੱਛ ਭਾਵ ਦੇਵਤਿਆਂ ਦੀ ਇਕ ਖਾਸ ਜਾਤੀ ਗਹਯਕ, ਜਿਨ੍ਹਾਂ ਦਾ ਸੁਆਮੀ ਕੁਬੇਰ ਹੈ ਤੇ ਅਨੇਕਾਂ ਹੀ ਪਵਿੱਤਰ ਆਤਮਾ ਜੀਵ ਰਚੇ ਹਨ। ਉਸ ਦੀ ਕਥਾ ਤਿੰਨਾਂ

ਕਾਲਾਂ : ਭੂਤ, ਭਵਿਖ ਤੇ ਭਵਾਨ ਵਿੱਚ ਹੋ ਰਹੀ ਹੈ ਅਤੇ ਉਹ ਹਰੇਕ ਦੇ ਦਿਲ ਦੀ ਗੁਪਤ ਤੋਂ ਗੁਪਤ ਗੱਲ ਨੂੰ ਜਾਣਦਾ ਹੈ। ਅਕਾਲ ਪੁਰਖ ਦਾ ਨਾ ਕੋਈ ਪਿਤਾ, ਮਾਤਾ ਤੇ ਜਾਤਿ ਬਿਰਾਦਰੀ ਹੈ ਅਤੇ ਨਾ ਹੀ ਉਹ ਕਿਸੇ ਵਿਸ਼ੇਸ਼ ਰੰਗ ਵਾਲੀ ਕੁਲ ਨੂੰ ਪਿਆਰ ਕਰਨ ਵਾਲਾ ਹੈ, ਉਹ ਸਭ ਲਈ ਇਕ ਸਮਾਨ ਹੈ, ਸਭ ਜੀਵਾਂ ਵਿੱਚ ਮੌਜੂਦ ਹੈ ਅਤੇ ਜਿਸਨੂੰ ਅਸਾਂ ਸਭ ਥਾਈਂ ਪਸਰਿਆ ਵੇਖਿਆ ਹੈ।

**ਕਾਲ ਰਹਿਤ ਅਨ ਕਾਲ ਸਰੂਪਾ ॥ ਅਲਖ ਪੁਰਖ ਅਬਗਤ ਅਵਧੂਤਾ ॥**
**ਜਾਤ ਪਾਤ ਜਿਹ ਚਿਹਨ ਨ ਬਰਨਾ ॥ ਅਬਗਤ ਦੇਵ ਅਛੈ ਅਨ ਭਰਮਾ ॥੯॥**
**ਸਭ ਕੋ ਕਾਲ ਸਭਨ ਕੋ ਕਰਤਾ ॥ ਰੋਗ ਸੋਗ ਦੋਖਨ ਕੋ ਹਰਤਾ ॥**
**ਏਕ ਚਿੱਤ ਜਿਹ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ॥੧੦॥**

ਅਕਾਲ ਪੁਰਖ ਮੌਤ ਤੋਂ ਪਰੇ ਹੈ, ਉਸ ਦਾ ਵਜੂਦ ਕਾਲ ਭਾਵ ਸਮੇਂ ਦੇ ਅਸਰ ਹੇਠ ਨਹੀਂ, ਉਸ ਦੇ ਗੁਣ ਗਿਣੇ ਨਹੀਂ ਜਾ ਸਕਦੇ, ਉਹ ਅਦ੍ਰਿਸ਼ਟ ਰੂਪ ਵਿੱਚ ਸਭ ਅੰਦਰ ਵਿਆਪਕ ਹੁੰਦਿਆਂ ਵੀ ਸਭ ਤੋਂ ਨਿਰਲੇਪ ਹੈ। ਜਿਸ ਅਕਾਲ ਪੁਰਖ ਦੀ ਕੋਈ ਖਾਸ ਜਾਤੀ ਤੇ ਕੁਲ ਨਹੀਂ, ਉਹ ਅਦ੍ਰਿਸ਼ਟ ਦੇਵ, ਦੇਹ ਤੋਂ ਬਿਨਾਂ, ਨਾਸ ਹੋਣ ਤੋਂ ਰਹਿਤ ਅਤੇ ਭਰਮ ਤੋਂ ਰਹਿਤ ਹੈ। ਅਕਾਲ ਪੁਰਖ ਸਭ ਨੂੰ ਨਾਸ ਕਰਨ ਵਾਲਾ ਅਤੇ ਪੈਦਾ ਕਰਨ ਵਾਲਾ ਹੈ ਤੇ ਸਭ ਦੇ ਰੋਗਾਂ-ਸੋਗਾਂ ਤੇ ਪਾਪਾਂ ਨੂੰ ਦੂਰ ਕਰਨ ਵਾਲਾ ਹੈ। ਜੋ ਵੀ ਅਕਾਲ ਪੁਰਖ ਨੂੰ ਇਕਾਗਰ ਚਿਤ ਹੋਕੇ ਇਕ ਛਿਨ ਭਾਵ ਰਤਾ ਕੁ ਸਮੇਂ ਲਈ ਯਾਦ ਕਰਦਾ ਹੈ, ਉਹ ਮੌਤ ਦੀ ਫਾਹੀ ਤੋਂ ਸਦਾ ਲਈ ਮੁਕਤ ਹੋ ਜਾਂਦਾ ਹੈ।

**ਤ੍ਵ ਪ੍ਰਸਾਦਿ ॥ ਕਬਿੱਤ ॥**
**ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰ ਕੀਓ**
**ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ॥**
**ਕਤਹੂੰ ਭਿਖਾਰੀ ਹੁਇ ਕੈ ਮਾਂਗਤ ਫਿਰਤ ਭੀਖ**
**ਕਹੂੰ ਮਹਾਂ ਦਾਨ ਹੁਇ ਕੈ ਮਾਂਗਿਓ ਧਨ ਦੇਤ ਹੋ॥**
**ਕਹੂੰ ਮਹਾਂ ਰਾਜਨ ਕੋ ਦੀਜਤ ਅਨੰਤ ਦਾਨ**
**ਕਹੂੰ ਮਹਾਂ ਰਾਜਨ ਤੇ ਛੀਨ ਛਿਤ ਲੇਤ ਹੋ॥**
**ਕਹੂੰ ਬੇਦ ਰੀਤ ਕਹੂੰ ਤਾ ਸਿਓ ਬਿਪ੍ਰੀਤ**
**ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥੧॥੧੧॥**

ਹੇ ਅਕਾਲ ਪੁਰਖ! ਤੁਸੀਂ ਕਿਤੇ ਸੁਚੇਤ ਹੋਕੇ ਚੇਤਨਤਾ ਦਾ ਪ੍ਰਚਾਰ ਕਰਦੇ ਹੋ ਤੇ ਕਿਤੇ ਨਿਸ਼ਚਿੰਤ ਹੋਕੇ ਘੂਕ ਸੁਤੇ ਪਏ ਹੋ, ਕਿਤੇ ਮੰਗਤਾ ਬਣਕੇ ਭਿਖਿਆ ਮੰਗਦੇ ਫਿਰਦੇ ਹੋ ਤੇ ਕਿਤੇ ਮਹਾਦਾਨੀ ਬਣਕੇ ਮੂੰਹ ਮੰਗਿਆ ਧਨ ਦਿੰਦੇ ਹੋ; ਕਿਤੇ ਮਹਾਰਾਜਿਆਂ ਨੂੰ ਧਰਤੀ ਦੀ ਬੇਅੰਤ ਬਾਦਸ਼ਾਹੀ ਬਖਸ਼ਦੇ ਹੋ ਤੇ ਕਿਤੇ ਮਹਾਰਾਜਿਆਂ ਤੋਂ ਧਰਤੀ ਦੀ ਬਾਦਸ਼ਾਹੀ ਖੋਹ ਲੈਂਦੇ ਹੋ; ਕਿਤੇ ਤੁਸੀਂ ਵੇਦਾਂ ਦੇ ਅਨੁਸਾਰੀ ਹੋ ਤੇ ਕਿਤੇ ਉਨ੍ਹਾਂ ਤੋਂ ਉਲਟ ਹੋ ਕੇ ਵਿਚਰਦੇ ਹੋ, ਕਿਤੇ ਤਿੰਨਾਂ ਗੁਣਾਂ ਤੋਂ ਪਰੇ ਹੋ ਤੇ ਕਿਤੇ ਸਾਰੇ ਗੁਣਾਂ ਨਾਲ ਸੰਯੁਕਤ ਹੋ।

**ਕਹੂੰ ਜੱਛ ਗੰਧ੍ਰਬ ਉਰਗ ਕਹੂੰ ਬਿਦਿਆਧਰ**

ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ॥
ਕਹੂੰ ਹੁਇ ਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ
ਕਹੂੰ ਹੁਇ ਕੈ ਤੁਰਕਾ ਪੁਕਾਰੇ ਬਾਂਗੇ ਦੇਤ ਹੋ॥
ਕਹੂੰ ਕੋਕ ਕਾਬ ਹੁਇ ਕੈ ਪੁਰਾਨ ਕੋ ਪੜਤ ਮਤ
ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ॥
ਕਹੂੰ ਬੇਦ ਰੀਤ ਕਹੂੰ ਤਾਸਿਉ ਬਿਪ੍ਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥੨॥੧੨॥

ਹੇ ਅਕਾਲਪੁਰਖ ! ਤੁਸੀਂ ਕਿਤੇ ਜੱਛ, ਕਿਤੇ ਗੰਧ੍ਰਬ, ਕਿਤੇ ਉਰਗ ਭਾਵ ਸੱਪ, ਕਿਤੇ ਵਿਦਿਆਧਰ, ਕਿਤੇ ਕਿੰਨਰ (ਕੁਬੇਰ ਦੀ ਸਭਾ ਦਾ ਨਚਾਰ ਜਿਨ੍ਹਾਂ ਦਾ ਧੜ ਮਨੁੱਖ ਦਾ ਤੇ ਮੂੰਹ ਘੋੜੇ ਦਾ ਹੁੰਦਾ ਹੈ), ਕਿਤੇ ਪਿਸਾਚ (ਪਿਸਤ+ਆਚ-ਮਾਸ ਖਾਣ ਵਾਲੀ ਦੇਵਤਿਆਂ ਦੀ ਇਕ ਜਾਤੀ, ਜੋ ਯੱਖਾਂ ਤੋਂ ਵੀ ਘਟੀਆ ਹੈ), ਕਿਤੇ ਪ੍ਰੇਤ (ਪਿਸ਼ਾਚਾਂ ਦੀ ਇਕ ਜਾਤੀ, ਜਿਨ੍ਹਾਂ ਦੀ ਸ਼ਕਲ ਬਹੁਤ ਡਰਾਉਣੀ ਹੁੰਦੀ ਹੈ) ਬਣੇ ਹੋਏ ਹੋ; ਕਿਤੇ ਹਿੰਦੂ ਹੋਕੇ ਗਾਇਤ੍ਰੀ (ਹਿੰਦੂ ਧਰਮ ਦਾ ਪਵਿੱਤਰ ਮੰਤਰ) ਨੂੰ ਜਪਦੇ ਹੋ ਅਤੇ ਕਿਤੇ ਮੁਸਲਮਾਨ ਹੋਕੇ ਉੱਚੀ ਆਵਾਜ਼ ਵਿੱਚ ਬਾਂਗ ਦਿੰਦੇ ਹੋ; ਤੁਸੀਂ ਕਿਤੇ ਰਸਿਕ ਹੋਕੇ ਕੋਕ ਭਾਵ ਕਾਮ ਸ਼ਾਸਤ੍ਰ ਨੂੰ, ਕਿਤੇ ਪੰਡਤ ਹੋਕੇ ਪੁਰਾਣਾਂ ਦਾ ਉਪਦੇਸ਼ ਪੜ੍ਹਦੇ ਹੋ ਤੇ ਕਿਤੇ ਹਾਫ਼ਜ਼ ਹੋ ਕੇ ਕੁਰਾਨ ਦੇ ਸਿੱਧਾਤਾਂ ਨੂੰ ਜਣਾ ਰਹੇ ਹੋ; ਕਿਤੇ ਤੁਸੀਂ ਵੇਦਾਂ ਦੇ ਅਨੁਸਾਰੀ ਹੋ ਤੇ ਕਿਤੇ ਇਨ੍ਹਾਂ ਤੋਂ ਉਲਟ ਹੋਕੇ ਵਿਚਰ ਰਹੇ ਹੋ ਅਤੇ ਕਿਤੇ ਤਿੰਨਾਂ ਗੁਣਾਂ ਤੋਂ ਪਰੇ ਹੋ ਤੇ ਕਿਤੇ ਸਾਰੇ ਗੁਣਾਂ ਨਾਲ ਭਰੇ ਹੋਏ ਭਰਪੂਰ ਹੋ।

ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ
ਕਹੂੰ ਦਾਨਵਾਨ ਕੋ ਗੁਮਾਨ ਮਤ ਦੇਤ ਹੋ॥
ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ
ਕਹੂੰ ਇੰਦ੍ਰ ਪਦਵੀ ਛਿਪਾਇ ਛੀਨ ਲੇਤ ਹੋ॥
ਕਤਹੂੰ ਬਿਚਾਰ ਅਬਿਚਾਰ ਕੋ ਬਿਚਾਰਤ ਹੋ
ਕਹੂੰ ਨਿਜ ਨਾਰ ਪਰ ਨਾਰ ਕੇ ਨਿਕੇਤ ਹੋ॥
ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥੩॥੧੩॥

ਹੇ ਅਕਾਲ ਪੁਰਖ! ਕਿਤੇ ਤੁਸੀਂ ਦੇਵਤਿਆਂ ਦੀ ਸਭਾ ਵਿੱਚ ਸੋਭ ਰਹੇ ਹੋ, ਕਿਤੇ ਦੈਂਤਾ ਨੂੰ ਹੰਕਾਰ ਕਰਨ ਦੀ ਮੱਤ ਦਿੰਦੇ ਹੋ; ਕਿਤੇ ਇੰਦਰ ਰਾਜਾ ਨੂੰ ਇੰਦਰ-ਪੱਦ ਭਾਵ ਦੇਵਤਿਆਂ ਦੇ ਰਾਜੇ ਦੀ ਪਦਵੀ ਬਖ਼ਸ਼ਦੇ ਹੋ ਅਤੇ ਕਿਤੇ ਉਸ ਤੋਂ ਇੰਦਰ ਪੱਦ ਖੋਹ ਕੇ ਲੁਕਾ ਲੈਂਦੇ ਹੋ; ਕਿਤੇ ਸੁਵਿਚਾਰਾਂ ਅਤੇ ਕੁਵਿਚਾਰਾਂ ਨੂੰ ਵਿਚਾਰਦੇ ਹੋ, ਕਿਤੇ ਆਪਣੀ ਇਸਤ੍ਰੀ ਦੇ ਪਿਆਰੇ ਹੋ ਤੇ ਕਿਤੇ ਪਰ-ਇਸਤ੍ਰੀ ਗਾਮੀ ਹੋ; ਤੁਸੀਂ ਕਿਤੇ ਵੇਦਾਂ ਦੇ ਅਨੁਸਾਰੀ ਹੋ ਤੇ ਕਿਤੇ ਇਨ੍ਹਾਂ ਤੋਂ ਉਲਟ ਹੋਕੇ ਵਿਚਰ ਰਹੇ ਹੋ ਅਤੇ ਕਿਤੇ ਤਿੰਨਾਂ ਗੁਣਾਂ ਤੋਂ ਪਰੇ ਹੋ ਤੇ ਕਿਤੇ ਸਾਰੇ ਗੁਣਾਂ ਨਾਲ ਭਰਪੂਰ ਹੋ।

ਕਹੂੰ ਸਸਤ੍ਰਧਾਰੀ ਕਹੂੰ ਬਿਦਿਆ ਕੇ ਬਿਚਾਰੀ
ਕਹੂੰ ਮਾਰਤ ਅਹਾਰੀ ਕਹੂੰ ਨਾਰ ਕੇ ਨਿਕਤੇ ਹੋ॥
ਕਹੂੰ ਦੇਵਬਾਨੀ ਕਹੂੰ ਸਾਰਦਾ ਭਵਾਨੀ
ਕਹੂੰ ਮੰਗਲਾ ਮਿੜਾਨੀ ਕਹੂੰ ਸਿਆਮ ਕਹੂੰ ਸੇਤ ਹੋ॥
ਕਹੂੰ ਧਰਮ ਧਾਮੀ ਕਹੂੰ ਸਰਬ ਠਉਰ ਗਾਮੀ
ਕਹੂੰ ਜਤੀ ਕਹੂੰ ਕਾਮੀ ਕਹੂੰ ਦੇਤ ਕਹੂੰ ਲੇਤ ਹੋ॥
ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥੪॥੧੪॥

ਹੇ ਅਕਾਲ ਪੁਰਖ! ਤੁਸੀਂ ਕਿਤੇ ਸ਼ਸਤ੍ਰਧਾਰੀ ਯੋਧੇ ਹੋ, ਕਿਤੇ ਵਿਦਿਆ ਦੀ ਵਿਚਾਰ ਕਰਨ ਵਾਲੇ ਪੰਡਿਤ ਹੋ, ਕਿਤੇ ਮਾਰਤ ਭਾਵ ਪਉਣ ਆਹਾਰੀ ਹੋ ਤੇ ਕਿਤੇ ਨਾਰ ਕੇ ਨਿਕੇਤ ਭਾਵ ਪਾਣੀ ਵਿੱਚ ਘਰ ਰੱਖਣ ਵਾਲੇ ਜਲਵਾਸੀ ਮੱਛ ਸਮਾਨ ਹੋ; ਕਿਤੇ ਦੇਵ ਬਾਣੀ ਭਾਵ ਅਕਾਸ਼ ਬਾਣੀ ਹੋ, ਕਿਤੇ ਸਾਰਦਾ ਭਾਵ ਸਰਸ੍ਵਤੀ ਤੇ ਮਿੜਾਨੀ ਭਾਵ ਪਾਰਬਤੀ ਹੋ, ਕਿਤੇ ਮੰਗਲਾ ਭਾਵ ਦੁਰਗਾ ਤੇ ਕਿਤੇ ਮਿੜਾਲੀ ਭਾਵ ਪਾਰਬਤੀ ਦੀ ਇਕ ਸ਼ਕਤੀ ਹੋ, ਕਿਤੇ ਕਾਲੇ ਰੂਪ ਵਾਲੇ ਹੋ ਤੇ ਕਿਤੇ ਚਿੱਟੇ ਰੂਪ ਵਾਲੇ ਹੋ; ਤੁਸੀਂ ਕਿਤੇ ਧਰਮ ਧਾਮੀ ਭਾਵ ਗ੍ਰਿਹਸਤ ਧਰਮ ਵਾਲੇ ਹੋ, ਕਿਤੇ ਸਭ ਥਾਈਂ ਵਿਚਰਨ ਵਾਲੇ ਹੋ, ਕਿਤੇ ਜਤ-ਸਤ ਧਾਰਨ ਕਰਨ ਵਾਲੇ ਹੋ, ਕਿਤੇ ਕਾਮੀ ਭਾਵ ਉਲਾਸੀ ਹੋ, ਤੇ ਕਿਤੇ ਦੇਣ ਵਾਲੇ ਤੇ ਕਿਤੇ ਲੈਣ ਵਾਲੇ ਹੋ; ਤੁਸੀਂ ਕਿਤੇ ਵੇਦਾਂ ਦੇ ਅਨੁਸਾਰੀ ਹੋ ਤੇ ਕਿਤੇ ਉਨ੍ਹਾਂ ਤੋਂ ਉਲਟ ਹੋ, ਕਿਤੇ ਤਿੰਨਾਂ ਗੁਣਾਂ ਤੋਂ ਪਰੇ ਹੋ, ਕਿਤੇ ਸਾਰੇ ਗੁਣਾਂ ਨਾਲ ਭਰੇ ਹੋ।

ਕਹੂੰ ਜਟਾਧਾਰੀ ਕਹੂੰ ਕੰਠੀ ਧਰੇ ਬ੍ਰਹਮਚਾਰੀ
ਕਹੂੰ ਜੋਗਸਾਧੀ ਕਹੂੰ ਸਾਧਨਾ ਕਰਤ ਹੋ॥
ਕਹੂੰ ਕਾਨ ਫਾਰੇ ਕਹੂੰ ਡੰਡੀ ਹੁਇ ਪਧਾਰੇ
ਕਹੂੰ ਫੂਕ ਫੂਕ ਪਾਵਨ ਕੋ ਪ੍ਰਿਥੀ ਪੈ ਧਰਤ ਹੋ॥
ਕਤਹੂੰ ਸਿਪਾਹੀ ਹੁਇ ਕੈ ਸਾਧਤ ਸਿਲਾਹਨ ਕੌ
ਕਹੂੰ ਛੱਤ੍ਰੀ ਹੁਇ ਕੈ ਅਰ ਮਾਰਤ ਮਰਤ ਹੋ॥
ਕਹੂੰ ਭੂਮ ਭਾਰ ਕੌ ਉਤਾਰਤ ਹੋ ਮਹਾਰਾਜ
ਕਹੂੰ ਭਵ ਭੂਤਨ ਕੀ ਭਾਵਨਾ ਭਰਤ ਹੋ॥੫॥੧੫॥

ਹੇ ਅਕਾਲ ਪੁਰਖ! ਤੁਸੀਂ ਕਿਤੇ ਜਟਾਧਾਰੀ ਭਾਵ ਗੋਰਖ ਨੂੰ ਮੰਨਣ ਵਾਲੇ ਸਾਧੂ ਹੋ, ਕਿਤੇ ਕਾਠ ਦੀ ਕੰਠੀ ਪਾਉਣ ਵਾਲੇ ਰਾਮਾਨੰਦੀ ਬੈਰਾਗੀ ਬ੍ਰਹਮਚਾਰੀ ਹੋ, ਕਿਤੇ ਜੋਗ ਸਾਧਨਾ ਪੂਰੀ ਕਰ ਚੁੱਕੇ ਹੋ ਤੇ ਕਿਤੇ ਜੋਗ ਸਾਧਨਾ ਕਰ ਰਹੇ ਹੋ; ਤੁਸੀਂ ਕਿਤੇ ਕੰਨ ਪਾਟੇ ਜੋਗੀ ਹੋ, ਕਿਤੇ ਡੰਡ-ਧਾਰੀ ਸੰਨਿਆਸੀ ਹੋਕੇ ਵਿਚਰ ਰਹੇ ਹੋ, ਕਿਤੇ ਧਰਤੀ ਨੂੰ ਫੂਕ ਫੂਕ ਕੇ ਸਾਫ਼ ਕਰਕੇ ਪੈਰ ਰੱਖਣ ਵਾਲੇ ਸ੍ਰੇਵੜੇ (ਜੈਨੀ ਸਾਧੂ) ਬਣੇ ਹੋਏ ਫਿਰਦੇ ਹੋ; ਤੁਸੀਂ ਕਿੱਧਰੇ ਸਿਪਾਹੀ ਹੋਕੇ ਸਿਲਾਹਨ ਭਾਵ ਸ਼ਸਤ੍ਰਾਂ ਦਾ ਚਲਾਣਾ ਸਿਖ ਰਹੇ ਹੋ ਤੇ ਕਿਤੇ ਛੱਤ੍ਰੀ ਭਾਵ ਯੋਧਾ ਹੋਕੇ ਵੈਰੀ ਨੂੰ ਮਾਰਦੇ ਹੋ ਤੇ ਮਰਦੇ ਹੋ; ਹੇ ਮਹਾਰਾਜ ! ਤੁਸੀਂ ਆਪੇ ਹੀ ਕਿਤੇ

ਧਰਤੀ ਦੇ ਭਾਰ ਨੂੰ ਉਤਾਰ ਰਹੇ ਹੋ ਤੇ ਕਿਤੇ ਜਗਤ ਦੇ ਜੀਵਾਂ ਦੀ ਇੱਛਾ ਪੂਰੀ ਕਰਨ ਵਾਲੇ ਹੋ।

ਕਹੂੰ ਗੀਤ ਨਾਦ ਕੇ ਨਿਦਾਨ ਕੌ ਬਿਤਾਵਤ ਹੋ
ਕਹੂੰ ਨ੍ਰਿਤਕਾਰੀ ਚਿਤ੍ਰਕਾਰੀ ਕੇ ਨਿਧਾਨ ਹੋ॥
ਕਤਹੂੰ ਪਯੂਖ ਹੁਇ ਕੈ ਪੀਵਤ ਪਿਵਾਵਤ ਹੋ
ਕਤਹੂੰ ਮਯੂਖ ਊਖ ਕਹੂੰ ਮਦ ਪਾਨ ਹੋ॥
ਕਹੂੰ ਮਹਾ ਸੂਰ ਹੁਇ ਕੈ ਮਾਰਤ ਮਵਾਸਨ ਕੌ
ਕਹੂੰ ਮਹਾਦੇਵ ਦੇਵਤਾਨ ਕੇ ਸਮਾਨ ਹੋ॥
ਕਹੂੰ ਮਹਾਦੀਨ ਕਹੂੰ ਦ੍ਰਬ ਕੇ ਅਧੀਨ
ਕਹੂੰ ਬਿਦਿਆ ਮੈ ਪ੍ਰਬੀਨ ਕਹੂੰ ਭੂਮ ਕਹੂੰ ਭਾਨ ਹੋ॥੬॥੧੬॥

ਹੇ ਅਕਾਲ ਪੁਰਖ! ਤੁਸੀਂ ਕਿਤੇ ਰਾਗ ਦੇ ਗਾਉਣ ਦੇ ਢੰਗ ਦਸ ਰਹੇ ਹੋ, ਕਿਤੇ ਨ੍ਰਿਤਕਲਾ ਅਤੇ ਚਿੱਤਰਕਲਾ ਦੇ ਨਿਧਾਨ ਅਰਥਾਤ ਭੰਡਾਰ ਹੋ; ਕਿਤੇ ਪਯੂਖ ਭਾਵ ਅੰਮ੍ਰਿਤ ਰਸ ਹੋਕੇ ਉਸਨੂੰ ਪੀਂਦੇ ਅਤੇ ਪਿਲਾਂਦੇ ਹੋ, ਕਿਤੇ ਮਯੂਖ ਭਾਵ ਮਾਖਿਉਂ ਤੇ ਊਖ ਅਰਥਾਤ ਗੰਨੇ ਦਾ ਰਸ ਪੀਂਦੇ ਹੋ ਤੇ ਕਿਤੇ ਮਦਿਰਾ ਪਾਨ ਕਰਨ ਵਾਲੇ ਹੋ; ਕਿਤੇ ਵੱਡੇ ਸੂਰਮੇ ਹੋ ਕੇ ਮਵਾਸਨ ਭਾਵ ਆਕੀਆਂ ਜਾਂ ਦੁਸ਼ਮਣਾਂ ਨੂੰ ਮਾਰਦੇ ਹੋ ਤੇ ਕਿਤੇ ਦੇਵਤਿਆਂ ਦੇ ਵੀ ਵੱਡੇ ਦੇਵਤੇ ਮਹਾਂਦੇਵ ਹੋ; ਤੁਸੀਂ ਕਿਤੇ ਅਤਿ ਕੰਗਾਲ ਹੋ ਤੇ ਕਿਤੇ ਅਤਿ ਧਨਵਾਨ ਹੋ, ਕਿਤੇ ਵਿਦਿਆ ਵਿੱਚ ਪ੍ਰਬੀਨ ਹੋ, ਕਿਤੇ ਧਰਤੀ ਹੋ ਤੇ ਕਿਤੇ ਸੂਰਜ ਹੋ।

ਕਹੂੰ ਅਕਲੰਕ ਕਹੂੰ ਮਾਰਤ ਮਯੰਕ
ਕਹੂੰ ਪੂਰਨ ਪ੍ਰਜੰਕ ਕਹੂੰ ਸੁੱਧਤਾ ਕੀ ਸਾਰ ਹੋ॥
ਕਹੂੰ ਦੇਵ ਧਰਮ ਕਹੂੰ ਸਾਧਨਾ ਕੇ ਹਰਮ
ਕਹੂੰ ਕੁਤਸਤ ਕੁਕਰਮ ਕਹੂੰ ਧਰਮ ਕੇ ਪ੍ਰਕਾਰ ਹੋ॥
ਕਹੂੰ ਪਉਨ ਅਹਾਰੀ ਕਹੂੰ ਬਿਦਿਆ ਕੇ ਬਿਚਾਰੀ
ਕਹੂੰ ਜੋਗੀ ਜਤੀ ਬ੍ਰਹਮਚਾਰੀ ਨਰ ਕਹੂੰ ਨਾਰ ਹੋ॥
ਕਹੂੰ ਛਤ੍ਰਧਾਰੀ ਕਹੂੰ ਛਾਲਾ ਧਰੇ ਛੈਲ ਭਾਰੀ
ਕਹੂੰ ਛਕ ਵਾਰੀ ਕਹੂੰ ਛਲ ਕੇ ਪ੍ਰਕਾਰ ਹੋ॥੭॥੧੭॥

ਹੇ ਅਕਾਲ ਪੁਰਖ! ਤੁਸੀਂ ਕਿਤੇ ਕਲੰਕ ਤੋਂ ਬਿਨਾਂ ਹੋ, ਕਿਤੇ ਮਾਰੁਤ ਮਯੰਕ ਭਾਵ ਚੰਦ੍ਰਮਾ ਨੂੰ ਮਾਰਨ ਜਾਂ ਕਲੰਕਿਤ ਕਰਨ ਵਾਲੇ (ਗੌਤਮ ਰਿਖੀ) ਹੋ, ਕਿਤੇ ਪੂਰਨ ਪ੍ਰਜੰਕ ਭਾਵ ਇਸਤ੍ਰੀ ਸਹਿਤ ਸੇਜਾ ਕਰਨ ਵਾਲੇ ਹੋ, ਕਿਤੇ ਸੁਧਤਾ ਕੀ ਸਾਰ ਭਾਵ ਨਵਿਰਤੀ ਦੀ ਕਦਰ ਕਰਨ ਵਾਲੇ ਹੋ; ਕਿਤੇ ਦੇਵ ਧਰਮ ਵਾਲੇ ਹੋ, ਕਿਤੇ ਧਰਮ ਅਤੇ ਨੀਤੀ ਵਿਰੁਧ ਕਰਮ ਕਰਨ ਵਾਲੇ ਹੋ, ਕਿਤੇ ਕੁਕਰਮਾਂ ਤੇ ਕੁਸਤ ਕਰਮਾ ਦੇ ਕਰਨ ਵਾਲੇ ਹੋ, ਤੇ ਕਿਤੇ ਧਰਮ ਦੇ ਤਰੀਕੇ ਵਰਤਣ ਵਾਲੇ ਹੋ, ਕਿਤੇ ਪਉਣ ਦਾ ਆਹਾਰ ਕਰਨ ਵਾਲੇ ਹੋ, ਕਿਤੇ ਵਿਦਿਆ ਦੀ ਵਿਚਾਰ ਵਾਲੇ ਹੋ, ਕਿਤੇ ਜੋਗੀ ਜਤੀ ਤੇ ਬ੍ਰਹਮਚਾਰੀ ਹੋ। ਕਿਤੇ ਪੁਰਸ਼ ਹੋ ਤੇ ਕਿਤੇ ਇਸਤ੍ਰੀ ਹੋ; ਕਿਤੇ ਛੱਤ੍ਰਧਾਰੀ ਰਾਜੇ ਹੋ, ਕਿਤੇ ਮ੍ਰਿਗ ਛਾਲਾ ਧਾਰੀ ਸੰਨਿਆਸੀ, ਕਿਤੇ

ਸੁੰਦਰ ਯੁਵਕ ਹੋ, ਕਿਤੇ ਛਕਵਾਰੀ ਭਾਵ ਨਿਰਬਲ ਸਰੀਰ ਵਾਲੇ ਹੋ ਤੇ ਕਿਤੇ ਛਲ ਦੇ ਸਮਾਨ ਹੋ।

**ਕਹੂੰ ਗੀਤ ਕੇ ਗੱਵਯਾ ਕਹੂੰ ਬੇਨ ਕੇ ਬਜੱਯਾ**
**ਕਹੂੰ ਨ੍ਰਿਤ ਕੇ ਨਚੱਯਾ ਕਹੂੰ ਨਰ ਕੋ ਅਕਾਰ ਹੋ ॥**
**ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ**
**ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ ॥**
**ਕਹੂੰ ਬੇਨ ਕੇ ਬਜੱਯਾ ਕਹੂੰ ਧੇਨ ਕੇ ਚਰੱਯਾ**
**ਕਹੂੰ ਲਾਖਨ ਲਵੱਯਾ ਕਹੂੰ ਸੁੰਦਰ ਕੁਮਾਰ ਹੋ ॥**
**ਸੁਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ**
**ਕਿ ਦਾਤਾ ਮਹਾਦਾਨ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ ॥੮॥੧੮॥**

ਹੇ ਅਕਾਲ ਪੁਰਖ! ਤੁਸੀਂ ਕਿਤੇ ਗੀਤਾਂ ਦੇ ਗਾਉਣ ਵਾਲੇ ਹੋ, ਕਿਤੇ ਵੀਣਾ ਦੇ ਵਜਾਉਣ ਵਾਲੇ ਹੋ, ਕਿਤੇ ਨਾਚ ਨਚਣ ਵਾਲੇ ਨਚਾਰ ਹੋ, ਕਿਤੇ ਨਰ ਦੇ ਸਰੂਪ ਵਾਲੇ ਹੋ; ਕਿਤੇ ਵੇਦ ਬਾਣੀ ਹੋ, ਕਿਤੇ ਕੋਕ ਭਾਵ ਕਾਮ ਦੇ ਭੇਦਾਂ ਦੀ ਵਾਰਤਾ ਹੋ, ਕਿਤੇ ਰਾਜਾ ਹੋ, ਕਿਤੇ ਰਾਣੀ ਹੋ ਤੇ ਕਿਤੇ ਨਾਰੀ ਦੇ ਵੱਖ-ਵੱਖ ਸਰੂਪ ਹੋ; ਕਿਤੇ ਬੰਸਰੀ ਦੇ ਵਜਾਉਣ ਵਾਲੇ ਹੋ, ਕਿਤੇ ਧੇਨ ਭਾਵ ਗਊਆਂ ਦੇ ਚਰਾਉਣ ਵਾਲੇ ਹੋ, ਕਿਤੇ ਲਾਖਨ ਭਾਵ ਮੱਖਣ ਦੇ ਲੱਵਯਾ ਭਾਵ ਚੁਰਾਉਣ ਵਾਲੇ ਹੋ ਤੇ ਕਿਤੇ ਸੁੰਦਰ ਕੁਮਾਰ ਹੋ; ਤੁਸੀਂ ਕੀ ਪਵਿਤ੍ਰਤਾ ਦੀ ਸ਼ੋਭਾ ਹੋ ਕਿ ਸੰਤਾਂ ਦੇ ਪ੍ਰਾਣ ਹੋ ਕਿ ਤੁਸੀਂ ਸਭ ਦੋਖਾਂ ਤੋਂ ਰਹਿਤ ਨਿਰੰਕਾਰ ਹੋ।

**ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ**
**ਕਿ ਭੂਪਨ ਕੇ ਭੂਪ ਹੋ ਕੇ ਦਾਤਾ ਮਹਾਦਾਨ ਹੋ ॥**
**ਪ੍ਰਾਨ ਕੇ ਬਚੱਯਾ ਦੂਧ ਪੂਤ ਕੇ ਦਿਵੱਯਾ**
**ਰੋਗ ਸੋਗ ਕੇ ਮਿੱਟਯਾ ਕਿਧੋਂ ਮਾਨੀ ਮਹਾਦਾਨ ਹੋ ॥**
**ਬਿਦਿਆ ਕੇ ਬਿਚਾਰ ਹੋ ਕਿ ਅਦ੍ਵੈ ਅਵਤਾਰ ਹੋ**
**ਕਿ ਸੁਧਤਾ ਕੀ ਸੂਰਤਿ ਹੋ ਕਿ ਸੁਧਤਾ ਕੀ ਸਾਨ ਹੋ ॥**
**ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ**
**ਕਿ ਸਤ੍ਰਨ ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ ॥੯॥੧੯॥**

ਹੇ ਅਕਾਲ ਪੁਰਖ! ਕੀ ਤੁਸੀਂ ਨਿਰਜੁਰ ਭਾਵ ਤਾਪ ਤੋਂ ਬਿਨਾ ਹੋ, ਕਿਸੇ ਰੂਪ ਤੋਂ ਬਿਨਾ ਹੋ ਜਾਂ ਸੁੰਦਰ ਸਰੂਪ ਵਾਲੇ ਹੋ, ਜਾਂ ਰਾਜਿਆਂ ਦੇ ਰਾਜੇ ਹੋ, ਜਾਂ ਵੱਡੇ ਦਾਨ ਕਰਨ ਵਾਲੇ ਹੋ; ਜਾਂ ਪ੍ਰਾਣਾ ਦੀ ਰੱਖਿਆ ਕਰਨ ਵਾਲੇ ਹੋ, ਜਾਂ ਦੁੱਧ ਪੁੱਤਰ ਭਾਵ ਸੰਤਾਨ ਬਖਸ਼ਣ ਵਾਲੇ ਹੋ ਜਾਂ ਰੋਗਾਂ ਸੋਗਾਂ ਨੂੰ ਮਿਟਾਉਣ ਵਾਲੇ ਹੋ, ਜਾਂ ਵੱਡੇ ਅਭਿਮਾਨ ਵਾਲੇ ਅਭਿਮਾਨੀ ਹੋ; ਕੀ ਤੁਸੀਂ ਵਿਦਿਆ ਦੀ ਵਿਚਾਰ ਕਰਨ ਵਾਲੇ ਹੋ, ਜਾਂ ਅਦ੍ਵੈਤ ਦੇ ਸਰੂਪ ਹੋ, ਜਾਂ ਸਿੱਧੀਆਂ ਦੀ ਮੂਰਤ ਹੋ, ਜਾਂ ਪਵਿੱਤ੍ਰਤਾ ਦੀ ਸ਼ਾਨ ਭਾਵ ਅਜ਼ਮਤ ਹੋ; ਜਾਂ ਜੁਆਨੀ ਦਾ ਜਾਲ ਭਾਵ ਝਰੋਖਾ ਹੋਕੇ ਆਕਰਸ਼ਿਤ ਕਰਕੇ ਮੋਹ ਬੰਧਨਾਂ ਵਿੱਚ ਫਸਾਉਣ ਵਾਲੇ ਹੋ, ਜਾਂ ਕਾਲ ਦੇ ਵੀ ਕਾਲ ਹੋ, ਜਾਂ ਵੈਰੀਆਂ ਨੂੰ ਨਾਸ ਕਰਨ ਵਾਲੇ ਹੋ, ਜਾਂ ਮਿੱਤ੍ਰਾਂ ਦੀ ਜਿੰਦ-ਜਾਨ ਹੋ।

**ਕਹੂੰ ਬ੍ਰਹਮ ਬਾਦ ਕਹੂੰ ਬਿਦਿਆ ਕੋ ਬਿਖਾਦ**
**ਕਹੂੰ ਨਾਦ ਕੋ ਨਿਨਾਦ ਕਹੂੰ ਪੂਰਨ ਭਗਤ ਹੋ ॥**
**ਕਹੂੰ ਬੇਦ ਰੀਤ ਕਹੂੰ ਬਿਦਿਆ ਕੀ ਪ੍ਰਤੀਤ**
**ਕਹੂੰ ਨੀਤ ਅਉ ਅਨੀਤ ਕਹੂੰ ਜੁਆਲਾ ਸੀ ਜਗਤ ਹੋ ॥**
**ਪੂਰਨ ਪ੍ਰਤਾਪ ਕਹੂੰ ਇਕਾਤੀ ਕੋ ਜਾਪ**
**ਕਹੂੰ ਤਾਪ ਕੋ ਅਤਾਪ ਕਹੂੰ ਜੋਗ ਤੇ ਡਿਗਤ ਹੋ ॥**
**ਕਹੂੰ ਬਰ ਦੇਤ ਕਹੂੰ ਛਲ ਸਿਉ ਛਿਨਾਇ ਲੇਤ**
**ਸਰਬ ਕਾਲ ਸ਼ਰਬ ਠਉਰ ਏਕ ਸੇ ਲਗਤ ਹੋ ॥੧੦॥੨੦॥**

ਹੇ ਅਕਾਲ ਪੁਰਖ! ਤੁਸੀਂ ਕਿਤੇ ਬ੍ਰਹਮ ਦੀ ਵਿਚਾਰ-ਚਰਚਾ ਹੋ, ਕਿਤੇ ਵਿਦਿਆ ਦੇ ਬਿਖਾਦ ਭਾਵ ਤਰਕ-ਵਿਤਰਕ ਹੋ, ਕਿਤੇ ਨਾਦ ਭਾਵ ਸ਼ਬਦ ਦੀ ਧੁਨੀ ਹੋ ਤੇ ਕਿਤੇ ਪੂਰਨ ਭਗਤੀ ਵਾਲੇ ਭਗਤ ਹੋ; ਕਿਤੇ ਵੇਦ ਦੀਆਂ ਰੀਤਾਂ ਦੀ ਪਾਲਣਾ ਕਰਨ ਵਾਲੇ ਹੋ, ਕਿਤੇ ਵਿਦਿਆ ਦੀ ਪ੍ਰਤੀਤੀ ਕਰਨ ਵਾਲੇ ਹੋ, ਕਿਤੇ ਨੀਤੀ ਹੋ ਤੇ ਕਿਤੇ ਅਨੀਤੀ ਹੋ, ਕਿਤੇ ਜਵਾਲਾ ਭਾਵ ਅੱਗ ਵਾਂਗੂੰ ਚਮਕਦੇ ਹੋ; ਕਿਤੇ ਪੂਰਨ ਪ੍ਰਤਾਪ ਵਾਲੇ ਹੋ, ਕਿਤੇ ਇਕਾਂਤੀ ਹੋਕੇ ਜਾਪ ਕਰਦੇ ਹੋ, ਕਿਤੇ ਗਰਮ ਰੂਪ ਹੋ, ਕਿਤੇ ਠੰਡੇ ਰੂਪ ਵਾਲੇ ਹੋ ਤੇ ਕਿਤੇ ਜੋਗ-ਸਾਧਨਾ ਤੋਂ ਡਿਗ ਰਹੇ ਹੋ; ਕਿਤੇ ਵਰ ਦਿੰਦੇ ਹੋ, ਕਿਤੇ ਧੋਖੇ ਨਾਲ ਖੋਹ ਲੈਂਦੇ ਹੋ, ਤੁਸੀਂ ਤਾਂ ਸਭ ਸੱਮਿਆਂ ਤੇ ਸਭ ਥਾਈਂ ਇਕੋ ਜਿਹੇ ਪ੍ਰਤੀਤ ਹੁੰਦੇ ਹੋ।

**ਤ੍ਵ ਪ੍ਰਸਾਦਿ ॥ ਸਵੱਯੇ ॥**

**ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ ॥**
**ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ ॥**
**ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥**
**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰੱਤੀ ਕੇ ॥੧॥੨੧॥**

ਬੁੱਧ ਅਤੇ ਜੈਨ ਮੱਤ ਦੇ ਸ੍ਰਾਵਗਾਂ ਭਾਵ ਉਪਦੇਸ਼ਕਾਂ, ਕਰਮਕਾਂਡੀਆਂ, ਸਿੱਧਾਂ ਅਤੇ ਜੋਗੀਆਂ ਤੇ ਸੰਨਿਆਸੀਆਂ ਦੇ ਘਰਾਂ ਭਾਵ ਸਿੱਧਾਂਤਕ ਵਿਚਾਰਾਂ ਨੂੰ ਘੋਖ ਲਿਆ ਹੈ; ਸੂਰਮਿਆਂ, ਸੁਰਾਰਧਨ (ਸੁਰ+ਅਰਧਨ) ਭਾਵ ਦੇਵਤਿਆਂ ਨੂੰ ਦੁਖ ਦੇਣ ਵਾਲੇ ਦੈਤਾਂ, ਪਵਿੱਤਰ ਸੁਧਾਦਿਕ ਭਾਵ ਅੰਮ੍ਰਿਤ ਪੀਣ ਵਾਲਿਆਂ ਅਰਥਾਤ ਦੇਵਤਿਆਂ ਅਤੇ ਅਨੇਕ ਮੱਤਾਂ ਦੇ ਸਭ ਸੰਤਾਂ ਨੂੰ ਵੀ ਵੇਖ ਲਿਆ ਹੈ; ਸਾਰੇ ਦੇਸ ਦੇ ਮੱਤਾਂ ਨੂੰ ਜਾਣ ਲਿਆ ਹੈ, ਇਨ੍ਹਾਂ ਵਿਚੋਂ ਕੋਈ ਵੀ ਪ੍ਰਾਨਪਤੀ ਭਾਵ ਅਕਾਲਪੁਰਖ ਨਾਲ ਪਿਆਰ ਕਰਨ ਵਾਲਾ ਨਹੀਂ ਦਿੱਸਿਆ; ਸੱਚ ਤਾਂ ਇਹੀ ਹੈ ਕਿ ਭਗਵਾਨ ਭਾਵ ਕਰਤਾਰ ਦੀ ਇਕ ਮਾਤ੍ਰ ਪ੍ਰੀਤ ਅਤੇ ਕਿਰਪਾ ਦੀ ਯਾਚਨਾ ਦੀ ਭਾਵਨਾ ਤੋਂ ਵਿਹੀਣ ਹੋਣ ਕਰਕੇ ਇਹ ਸਾਰੇ ਮੱਤ ਇਕ ਰੱਤੀ ਭਾਵ ਕਿਸੇ ਵੀ ਮੁੱਲ ਦੇ ਨਹੀਂ।

**ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥**
**ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ ॥**
**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥**

**ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੌ ਨਾਂਗੇ ਹੀ ਪਾਂਇ ਪਧਾਰੇ ॥੨॥੨੨॥**

ਮਾਤੇ ਮਤੰਗ ਭਾਵ ਮਸਤ ਹਾਥੀ ਜੋ ਜਰ ਅਰਥਾਤ ਸੋਨੇ ਨਾਲ ਜੜੇ ਹੋਣ, ਅਨੂਪ ਭਾਵ ਸੋਹਣੇ ਤੇ ਉਤੰਗ ਭਾਵ ਉੱਚੇ ਹੋਣ ਅਤੇ ਮਨਮੋਹਣੇ ਰੰਗਾਂ ਨਾਲ ਸਜੇ ਹੋਣ; ਕਰੋੜਾਂ ਹੀ ਤੁਰੰਗ ਭਾਵ ਘੋੜੇ, ਕੁਰੰਗ ਅਰਥਾਤ ਹਿਰਨਾਂ ਵਾਂਗੂੰ ਕੁਦਦੇ ਹੋਣ; ਵੱਡੀਆਂ ਬਾਹਾਂ ਵਾਲੇ ਰਾਜੇ ਵੀ ਚੰਗੀ ਤਰ੍ਹਾਂ ਸਿਰ ਨਿਵਾਉਂਦੇ ਹੋਣ, ਜਿਨ੍ਹਾਂ ਦੀ ਗਿਣਤੀ ਵੀ ਨਾ ਕੀਤੀ ਜਾ ਸਕਦੀ ਹੋਵੇ; ਜੇ ਇਨ੍ਹਾਂ ਸਭ ਦੇ ਵੱਡੇ ਪ੍ਰਤਾਪੀ ਰਾਜਾ ਵੀ ਬਣ ਗਏ ਤਾਂ ਕੀ ਹੋਇਆ, ਅਖੀਰ ਅੰਤ ਸਮੇਂ ਤਾਂ ਨੰਗੇ ਪੈਰੀਂ ਹੀ ਇਸ ਸੰਸਾਰ ਤੋਂ ਕੂਚ ਕਰਨਾ ਪੈਣਾ ਹੈ।

**ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥**
**ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੈਂ ਹਯਰਾਜ ਹਜਾਰੇ ॥**
**ਭੂਤ ਭਵਿੱਖ ਭਵਾਨ ਕੇ ਭੂਪਤ ਕਉਨ ਗਨੈ ਨਹੀਂ ਜਾਤ ਬਿਚਾਰੇ ॥**
**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ ॥੩॥੨੩॥**

ਜੋ ਸਾਰੇ ਦੇਸ ਦੇਸਾਂਤਰਾਂ ਨੂੰ ਜਿਤਦੇ ਫਿਰਨ, ਅੱਗੇ ਢੋਲ, ਮ੍ਰਿਦੰਗ ਤੇ ਧੌਂਸੇ ਵੀ ਵੱਜਦੇ ਹੋਣ; ਜਿਨ੍ਹਾਂ ਦੇ ਮਹਿਲਾਂ ਅੱਗੇ ਸੁੰਦਰ ਗਜਾਨ ਭਾਵ ਹਾਥੀਆਂ ਦੇ ਝੁੰਡ ਚਿੰਘਾੜਦੇ ਹੋਣ ਅਤੇ ਹਜ਼ਾਰਾਂ ਹੀ ਹਯਰਾਜ ਭਾਵ ਦਰਿਆਈ ਘੋੜੇ ਹਿੰਸਤ ਅਰਥਾਤ ਹਿਣਕਦੇ ਹੋਣ; ਭੂਤ, ਭੱਵਿਖ ਤੇ ਭਵਾਨ ਭਾਵ ਵਰਤਮਾਨ ਅਰਥਾਤ ਤਿੰਨਾਂ ਕਾਲਾਂ ਵਿੱਚ ਇਸ ਤਰ੍ਹਾਂ ਦੇ ਇਤਨੇ ਰਾਜੇ ਹੋਏ ਹਨ, ਜਿਨ੍ਹਾਂ ਨੂੰ ਕੌਣ ਗਿਣ ਸਕਦਾ ਹੈ, ਇਹ ਤਾਂ ਕਿਸੇ ਤੋਂ ਗਿਣੇ ਵੀ ਨਹੀਂ ਜਾ ਸਕਦੇ; ਪਰ ਸ੍ਰੀ ਪਤਿ ਅਰਥਾਤ ਸ੍ਰੀ ਮਾਇਆ ਦੇ ਸੁਆਮੀ ਕਰਤਾਰ ਦੇ ਸਿਮਰਨ ਤੋਂ ਬਿਨਾਂ ਹੋਣ ਕਰਕੇ ਜਾਂ ਕਰਤਾਰ ਦੇ ਭਜਨ ਦੀ ਅਣਹੋਂਦ ਵਿੱਚ, ਇਹ ਸਾਰੇ ਅੰਤ ਨੂੰ ਅੰਤਕੇ ਭਾਵ ਜਮ ਦੇ ਘਰ ਹੀ ਗਏ ਹਨ।

**ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥**
**ਬੇਦ ਪੁਰਾਨ ਕਤੇਬ ਕੁਰਾਨ ਜਮੀਨ ਜਮਾਨ ਸਬਾਨ ਕੇ ਪੇਖੈ ॥**
**ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰ ਕ ਦੇਖੈ ॥**
**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥੪॥੨੪॥**

ਜੇ ਕੋਈ ਤੀਰਥ ਇਸ਼ਨਾਨ, ਦਇਆ, ਪੈਸੇ ਦਾ ਦਾਨ, ਵਿਕਾਰਾਂ ਤੋਂ ਬਚਣ ਦੇ ਸੰਜਮ, ਨੇਮ ਤੇ ਹੋਰ ਵੀ ਅਨੇਕ ਬਿਸੇਖੈ ਭਾਵ ਉੱਤਮ ਕਰਮ ਕਰੇ; ਹਿੰਦੂ ਮੱਤ ਦੇ ਵੇਦ ਤੇ ਪੁਰਾਣ, ਮੁਸਲਮਾਨੀ ਮੱਤ ਦੇ ਕੁਰਾਨ ਤੇ ਕਤੇਬਾਂ ਅਰਥਾਤ ਇਸਲਾਮਿਕ ਪਵਿੱਤਰ ਗ੍ਰੰਥ ਪੜ੍ਹੇ, ਸਾਰੀ ਜ਼ਮੀਨ ਉਤੇ ਘੁੰਮ ਕੇ ਸਾਰੇ ਜ਼ਮਾਨੇ ਨੂੰ ਵੇਖ ਲਵੇ, ਪਉਣ ਦਾ ਆਹਾਰ ਕਰੇ, ਜਤ-ਸਤ ਧਾਰ ਕੇ ਜਤੀ ਬਣੇ, ਸਾਰੀਆਂ ਹੀ ਸ਼ੁਭ ਵਿਚਾਰਾਂ ਕਰੇ, ਇਸ ਤਰ੍ਹਾਂ ਦੇ ਹਜ਼ਾਰਾਂ ਹੀ ਬੰਦੇ ਵੇਖੇ ਹਨ; ਪਰ ਪਰਮਾਤਮਾ ਦੇ ਭਜਨ ਤੇ ਪ੍ਰੀਤ ਤੋਂ ਬਿਨਾਂ ਅਜਿਹੇ ਕਰਮਾਂ ਵਿਚੋਂ ਇਕ ਕਰਮ ਵੀ ਲੇਖੇ ਵਿੱਚ ਨਹੀਂ ਪੈਂਦਾ।

**ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਰਜਾਨ ਦਲੈਂਗੇ ॥**
**ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ ॥**
**ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨਿ ਮਾਨ ਮਲੈਂਗੇ ॥**

**ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗਿ ਜਹਾਨ ਨਿਦਾਨ ਚਲੈਂਗੇ ॥੫॥੨੫॥**

ਚੰਗੀ ਸਿਖੀ ਹੋਈ ਫੌਜ ਦੇ ਸਿਪਾਹੀ ਹੋਣ ਜਿਸ ਫ਼ੌਜ ਦਾ ਹਰੇਕ ਆਦਮੀ ਘੋਰ ਜੁੱਧ ਕਰਨ ਵਾਲਾ ਹੋਵੇ, ਜੋ ਸਨਾਹ ਭਾਵ ਸੰਜੋਆਂ ਸਜਾ ਕੇ ਦੁਸ਼ਮਣ ਨੂੰ ਦਲ ਸੁਟਣ ਵਾਲੇ ਹੋਣ; ਜੋ ਆਪਣੇ ਮਨ ਵਿੱਚ ਭਾਰੀ ਗੁਮਾਨ ਨਾਲ ਭਰੇ ਹੋਏ ਹੋਣ, ਜਿਨ੍ਹਾਂ ਦੀ ਜੰਗ ਵੇਖ ਕੇ ਪਹਾੜ ਭਾਵੇਂ ਖੰਭ ਲਾਕੇ ਹਿਲ ਜਾਣ, ਪਰ ਜੋ ਕਿਸੇ ਵੀ ਤਰ੍ਹਾਂ ਰਣਭੂਮੀ ਵਿਚੋਂ ਨਹੀਂ ਹਿਲਦੇ, ਜੋ ਅਰੀਨ ਭਾਵ ਵੈਰੀਆਂ ਤੇ ਮਵਾਸਨ ਅਰਥਾਤ ਆਕੀਆਂ ਨੂੰ ਮਰੋੜ ਕੇ ਸੁਟ ਦੇਣ ਵਾਲੇ, ਮਾਤੇ ਮਤੰਗਨ ਭਾਵ ਮਸਤ ਹੋਏ ਹਾਥੀਆਂ ਦੇ ਮਾਨ ਨੂੰ ਮਲ ਸੁਟਣ ਵਾਲੇ ਹੋਣ; ਪਰ ਸ੍ਰੀ ਮਾਇਆ ਦੇ ਸੁਆਮੀ ਭਗਵਾਨ ਜਾਂ ਅਕਾਲਪੁਰਖ ਦੀ ਕ੍ਰਿਪਾ ਤੋਂ ਬਿਨਾਂ ਇਤਨੇ ਵੱਡੇ ਸੂਰਮੇ ਜਗਤ ਨੂੰ ਅੰਤ ਨੂੰ ਛਡ ਕੇ ਚਲੇ ਜਾਣਗੇ।

**ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥**
**ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ ॥**
**ਗਾੜ੍ਹੇ ਗੜ੍ਹਾਨ ਕੇ ਤੋੜਨਹਾਰ ਸੁ ਬਾਤਨ ਹੀਂ ਚਕ ਚਾਰ ਲਵੱਯਾ ॥**
**ਸਾਹਿਬ ਸ੍ਰੀ ਸਭ ਕੋ ਸਿਰਨਾਇਕ ਜਾਚਕ ਅਨੇਕ ਸੁ ਏਕ ਦਿਵੱਯਾ ॥੬॥੨੬॥**

ਅਪਾਰ ਸ਼ਕਤੀ ਵਾਲੇ ਸੂਰਮੇ, ਜੋ ਬਡੇ ਬਰਿਆਰ ਭਾਵ ਵੱਡੇ ਬਲ ਵਾਲੇ ਹਨ, ਜੋ ਕਿਸੇ ਤਰ੍ਹਾਂ ਦੀ ਅਬਚਾਰਹਿ ਭਾਵ ਵਿਚਾਰ ਕੀਤੇ ਬਿਨਾਂ ਹੀ ਨਿਸ਼ੰਕ ਹੋਕੇ ਸ਼ਸਤ੍ਰਾਂ ਦੀ ਧਾਰ ਭਾਵ ਮਾਰ ਨੂੰ ਖਾਂਦੇ ਹਨ; ਜੋ ਦੇਸਾਂ ਨੂੰ ਫ਼ਤਹ ਕਰਦੇ ਹਨ, ਆਕੀਆਂ ਨੂੰ ਮਲ ਸੁਟਦੇ ਹਨ, ਮਾਤੇ ਗਜਾਨ ਭਾਵ ਮਸਤ ਹਾਥੀਆਂ ਦੇ ਮਾਣ ਨੂੰ ਦਲ ਸੁਟਦੇ ਹਨ; ਜੋ ਗਾੜ੍ਹੇ ਭਾਵ ਮਜ਼ਬੂਤ ਕਿਲ੍ਹਿਆਂ ਨੂੰ ਤੋੜਨ ਵਾਲੇ ਅਤੇ ਗੱਲਾਂ ਨਾਲ ਹੀ ਚਕ ਚਾਰ ਭਾਵ ਚੌਹਾਂ ਲੋਕਾਂ ਨੂੰ ਜਿੱਤ ਲੈਣ ਵਾਲੇ ਹਨ; ਇਨ੍ਹਾਂ ਸਭ ਦੇ ਸਿਰ ਦਾ ਸਾਹਿਬ ਤੇ ਮਾਲਕ ਅਕਾਲ ਪੁਰਖ ਹੀ ਹੈ; ਜਿਸ ਦੇ ਦਰ ਉਤੇ ਇਹ ਸਭ ਸੂਰਮੇ ਮੰਗਤੇ ਹਨ ਅਤੇ ਉਹ ਇਕੋ ਹੀ ਸਭ ਨੂੰ ਦੇਣ ਵਾਲਾ ਹੈ।

**ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿੱਖ ਭਵਾਨ ਜਪੈਂਗੇ ॥**
**ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥**
**ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥**
**ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੇ ॥੭॥੨੭॥**

ਦੈਂਤ, ਦੇਵਤੇ, ਫਨਿੰਦ ਭਾਵ ਸ਼ੇਸ਼ਨਾਗ ਤੇ ਨਿਸਾਚਰ ਅਰਥਾਤ ਰਾਖਸ਼ ਵੀ ਜਿਸ ਅਕਾਲਪੁਰਖ ਨੂੰ ਭੂਤ, ਭਵਿੱਖ ਤੇ ਭਵਾਨ ਭਾਵ ਵਰਤਮਾਨ, ਤਿੰਨਾਂ ਕਾਲਾਂ ਵਿੱਚ ਜਪਦੇ ਹਨ; ਜੋ ਜਲ ਵਿੱਚ ਤੇ ਥਲ ਵਿੱਚ ਜਿਤਨੇ ਵੀ ਜੀਵ ਹਨ, ਸਭਨਾਂ ਦੀ ਸਥਾਪਨਾ ਇਕ ਪਲ ਵਿੱਚ ਕਰ ਦਿੰਦਾ ਹੈ; ਜਿਸ ਦੇ ਤੇਜ ਨਾਲ ਪਾਪਾਂ ਦੇ ਸਮੂਹ ਨਾਸ ਹੋ ਜਾਂਦੇ ਹਨ; ਉਸ ਦੇ ਪ੍ਰਤਾਪ ਨੂੰ ਵੇਖ ਕੇ ਸਾਧ ਸੰਤ ਪ੍ਰਸੰਨ ਹੋਕੇ ਫਿਰਦੇ ਹਨ ਅਤੇ ਸਭ ਸ਼ਤ੍ਰੂਆਂ ਦਾ ਵੇਖਦਿਆਂ-ਵੇਖਦਿਆਂ ਹੀ ਨਾਸ ਹੋ ਜਾਂਦਾ ਹੈ।

**ਮਾਨਵ ਇੰਦ੍ਰ ਗਜਿੰਦ੍ਰ ਨਰਾਧਪ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ ॥**
**ਕੋਟਿ ਇਸਨਾਨ ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਂਗੇ ॥**
**ਬ੍ਰਹਮ ਮਹੇਸਰ ਬਿਸਨ ਸਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ ॥**

**ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ ॥੮॥੨੮॥**

ਜੋ ਮਾਨਵ ਇੰਦਰ ਭਾਵ ਰਾਜੇ, ਗਜਿੰਦ੍ਰ ਭਾਵ ਇੰਦਰ ਰਾਜਾ ਤੇ ਨਰਾਧਪ ਅਰਥਾਤ ਕੁਬੇਰ ਅਤੇ ਹੋਰ ਤਿੰਨਾਂ ਲੋਕਾਂ ਉਤੇ ਰਾਜ ਕਰਦੇ ਹਨ; ਜੋ ਕਰੋੜਾਂ ਤੀਰਥਾਂ ਦੇ ਇਸ਼ਨਾਨ ਕਰਕੇ ਗਜਾਦਿਕ ਭਾਵ ਹਾਥੀ ਆਦਿ ਦਾਨ ਕਰਦੇ ਹਨ ਤੇ ਅਨੇਕ ਸੁਅੰਬਰਾਂ ਦੀ ਵਿਵਸਥਾ ਵਿੱਚ ਸੱਜੀਆਂ ਹੋਈਆਂ ਸੁੰਦਰ ਇਸਤ੍ਰੀਆਂ ਨੂੰ ਵਰ੍ਹਦੇ ਹਨ ਉਹ ਤਾਂ ਕਿਤੇ ਰਹੇ ਅੰਤ ਸਮੇਂ ਤਾਂ ਬ੍ਰਹਮਾਂ-ਸ਼ਿਵ-ਵਿਸ਼ਨੂੰ ਤੇ ਇੰਦਰ ਵਰਗੇ ਵੀ ਜਮ ਦੀ ਫਾਹੀ ਵਿੱਚ ਫਸੇ ਹਨ, ਜੋ ਪੁਰਸ਼ ਸ੍ਰੀ ਪਤਿ ਭਾਵ ਕਰਤਾਰ ਦੇ ਚਰਨਾਂ ਨੂੰ ਪਰਸਦੇ ਹਨ, ਉਹੀ ਪੁਰਸ਼ ਮੁੜ ਕੇ ਦੇਹ ਧਾਰਨ ਤੋਂ ਮੁਕਤ ਹੋ ਜਾਣਗੇ।

**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥**
**ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ ॥**
**ਬਾਸ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ ॥**
**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥੨੯॥**

ਕੀ ਹੋਇਆ, ਜੇ ਕੋਈ ਦੋਵੇਂ ਅੱਖਾਂ ਮੀਟ ਕੇ ਬੈਠ ਗਿਆ ਅਤੇ ਬਕ ਭਾਵ ਬਗਲੇ ਵਾਂਗੂੰ ਧਿਆਨ ਲਗਾ ਲਿਆ; ਜਾਂ ਸੱਤਾਂ ਸਮੁੰਦਰਾਂ ਵਿੱਚ ਇਸ਼ਨਾਨ ਕਰਦਾ ਫਿਰਿਆ, ਇਹ ਤਾਂ ਇਸ ਲੋਕ ਨੂੰ ਵਿਗਾੜਨਾ ਅਤੇ ਪਰਲੋਕ ਨੂੰ ਗਵਾਉਣਾ ਹੀ ਹੈ; ਜਾਂ ਬਿਖਿਆਨ ਭਾਵ ਜੰਗਲਾਂ ਤੇ ਬਾਨਪ੍ਰਸਤੀ ਵਿੱਚ ਹੀ ਬੈਠ ਕੇ ਸਮਾਂ ਬਿਤਾ ਲਿਆ, ਇਹ ਵੀ ਜੀਵਨ ਨੂੰ ਐਵੇਂ ਹੀ ਵਿਅਰਥ ਬਿਤਾਉਣਾ ਹੈ; ਸੱਚ ਕਹਿ ਰਿਹਾ ਹਾਂ, ਸਾਰੇ ਸੁਣ ਲਵੋ, ਜਿਸ ਨੇ ਪ੍ਰੇਮ ਤੇ ਪਿਆਰ ਨਾਲ ਪ੍ਰਭੂ ਨੂੰ ਯਾਦ ਕੀਤਾ ਹੈ, ਉਸੇ ਨੇ ਹੀ ਪ੍ਰਭੂ ਨੂੰ ਪਾਇਆ ਹੈ।

**ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ ॥**
**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ ॥**
**ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥**
**ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥**

ਕਾਹੂ ਭਾਵ ਕਿਸੇ ਨੇ ਪਾਹਨ ਅਰਥਾਤ ਪੱਥਰ ਪੂਜ ਕੇ ਸਾਲਗ੍ਰਾਮ ਨੂੰ ਸਿਰ ਉਤੇ ਰੱਖ ਲਿਆ, ਕਿਸੇ ਨੇ ਲਿੰਗ ਭਾਵ ਸ਼ਿਵਲਿੰਗ ਨੂੰ ਗੱਲੇ ਵਿੱਚ ਲਟਕਾ ਲਿਆ; ਕਿਸੇ ਨੇ ਹਰੀ ਨੂੰ ਅਵਾਚੀ ਭਾਵ ਪੂਰਬ ਦਿਸ਼ਾ ਜਾਂ ਚੜ੍ਹਦੇ ਵੱਲ ਲਖਿਓ ਭਾਵ ਜਾਣ ਲਿਆ ਅਤੇ ਕਿਸੇ ਨੇ ਪਛਾਹ ਭਾਵ ਪੱਛਮ ਵੱਲ ਸਿਰ ਨਿਵਾ ਲਿਆ ਅਰਥਾਤ ਲਹਿੰਦੇ ਵੱਲ ਸਿਜਦਾ ਕੀਤਾ; ਕੋਈ ਬੇਸਮਝ ਬੁਤਾਨ ਭਾਵ ਬੁੱਤਾਂ ਜਾਂ ਮੂਰਤੀਆਂ ਨੂੰ ਪੂਜਦੇ ਹਨ ਅਤੇ ਮ੍ਰਿਤਾਨ ਭਾਵ ਮਰਿਆਂ ਹੋਇਆਂ ਨੂੰ ਅਰਥਾਤ ਕਬਰਾਂ ਨੂੰ ਹੀ ਪੂਜਨ ਲਈ ਦੌੜੇ ਫਿਰਦੇ ਹਨ; ਇਵੇਂ ਸਾਰਾ ਜਗਤ ਹੀ ਕੂੜੀ ਜਾਂ ਝੂਠੀ ਕਿਰਿਆ ਵਿੱਚ ਹੀ ਉਲਝਿਆ ਹੋਇਆ ਹੈ ਅਤੇ ਸ੍ਰੀ ਭਗਵਾਨ ਭਾਵ ਅਕਾਲਪੁਰਖ ਦਾ ਭੇਦ ਕਿਸੇ ਨੇ ਨਹੀਂ ਪਾਇਆ।

**ਤ੍ਵ ਪ੍ਰਸਾਦਿ ॥ ਤੋਮਰ ਛੰਦ ॥**
**ਹਰਿ ਜਨਮ ਮਰਨ ਬਿਹੀਨ ॥ ਦਸ ਚਾਰ ਚਾਰ ਪ੍ਰਬੀਨ ॥**
**ਅਕਲੰਕ ਰੂਪ ਅਪਾਰ ॥ ਅਨਛਿੱਜ ਤੇਜ ਉਦਾਰ ॥੧॥੩੧॥**

**ਅਨਭਿੱਜ ਰੂਪ ਦੁਰੰਤ ॥ ਸਭ ਜਗਤ ਭਗਤ ਮਹੰਤ ॥**
**ਜਸ ਤਿਲਕ ਭੂਭ੍ਰਿਤ ਭਾਨ ॥ ਦਸ ਚਾਰ ਚਾਰ ਨਿਧਾਨ ॥੨॥੩੨॥**

ਅਕਾਲ ਪੁਰਖ ਜਨਮ ਮਰਨ ਤੋਂ ਰਹਿਤ ਹੈ, ਦਸ ਚਾਰ ਚਾਰ ਭਾਵ ਅਠਾਰਾਂ ਵਿਦਿਆ (ਚਾਰ ਵੇਦ, ਛੇ ਵੇਦਾਂਗ, ਮੀਮਾਸਾਂ, ਨਿਆਇ ਸ਼ਾਸਤ੍ਰ, ਪੁਰਾਣ, ਆਯੁਰਵੇਦ, ਧਨੁਰਵੇਦ, ਗਾਂਧਰਵ ਵੇਦ, ਅਰਥ ਸਾਸਤ੍ਰ) ਵਿੱਚ ਪ੍ਰਬੀਨ ਹੈ; ਕਲੰਕ ਤੋਂ ਬਿਨਾਂ ਬੇਅੰਤ ਰੂਪ ਵਾਲਾ ਹੈ ਤੇ ਨਾ ਛਿਜੱਣ ਵਾਲੇ ਤੇਜ ਵਾਲਾ ਉਦਾਰ ਰੂਪ ਹੈ, ਉਹ ਬੇਅੰਤ ਰੂਪ ਵਾਲਾ ਕਿਸੇ ਨਾਲ ਭਿਜੱਣ ਵਾਲਾ ਨਹੀਂ, ਸਾਰੇ ਜਗਤ ਦੇ ਭਗਤਾਂ ਦਾ ਵਡੇਰਾ ਹੈ, ਜਸ ਦਾ ਤਿਲਕ, ਭੂਭ੍ਰਿਤ ਭਾਵ ਧਰਤੀ ਦੇ ਧਾਰਨ ਵਾਲਾ ਅਰਥਾਤ ਜਗਤਾਧਾਰ ਪ੍ਰਕਾਸ਼ ਹੈ ਤੇ ਅਠਾਰਾਂ ਸਿੱਧੀਆਂ ਦਾ ਭੰਡਾਰ ਹੈ।

. . . . . . . . . . . . . . . . . . . . . . . .

**ਜਿਹ ਕੀਨ ਜਗਤ ਪਸਾਰ॥ ਰਚਿਓ ਬਿਚਾਰ ਬਿਚਾਰ॥**
**ਅਨੰਤ ਰੂਪ ਅਖੰਡ॥ ਅਤੁਲ ਪ੍ਰਤਾਪ ਪ੍ਰਚੰਡ॥੬॥੩੬॥**
**ਜਿਹ ਅੰਡ ਤੇ ਬ੍ਰਹਮੰਡ॥ ਕੀਨੇ ਸੁ ਚੌਦਹ ਖੰਡ॥**
**ਸਭ ਕੀਨ ਜਗਤ ਪਸਾਰ॥ ਅਬਿਯਕਤ ਰੂਪ ਉਦਾਰ॥੭॥੩੭॥**

ਜਿਸ ਅਕਾਲ ਪੁਰਖ ਨੇ ਜਗਤ ਦਾ ਪਾਸਾਰ ਕੀਤਾ, ਜਿਸ ਨੇ ਹਰੇਕ ਵਸਤੂ ਨੂੰ ਪੂਰਨ ਵਿਚਾਰ ਵਿਚਾਰ ਕੇ ਰੱਚਿਆ ਹੈ, ਜੋ ਅੰਤ ਤੋਂ ਬਿਨਾਂ ਹੈ ਤੇ ਖੰਡਿਤ ਹੋਣ ਤੋਂ ਰਹਿਤ ਹੈ, ਉਸਦਾ ਪ੍ਰਚੰਡ ਪ੍ਰਤਾਪ ਅਤੁੱਲ ਹੈ। ਜਿਸ ਅਕਾਲ ਪੁਰਖ ਨੇ ਅੰਡੇ ਤੋਂ ਬ੍ਰਹਮੰਡ ਰੱਚਿਆ ਹੈ, ਇਸ ਦੇ ਫਿਰ ਚੌਦਾਂ ਖੰਡ ਜੋ ਲੋਕ ਬਣਾਏ, ਉਹ ਉਦਾਰ ਸਰੂਪ ਅਬਿਯਕਤ ਜਾਂ ਅਵਿਅਕਤ ਅਰਥਾਤ ਦੇਹ ਤੋਂ ਰਹਿਤ ਸਰੂਪ ਵਾਲਾ ਹੈ।

**ਜਿਹ ਕੋਟਿ ਇੰਦ੍ਰ ਨ੍ਰਿਪਾਰ॥ ਕਈ ਬ੍ਰਹਮ ਬਿਸਨ ਬਿਚਾਰ॥**
**ਕਈ ਰਾਮ ਕ੍ਰਿਸਨ ਰਸੂਲ॥ ਬਿਨੁ ਭਗਤ ਕੋ ਨ ਕਬੂਲ॥੮॥੩੮॥**
**ਕਈ ਸਿੰਧ ਬਿੰਧ ਨਗਿੰਦ੍ਰ॥ ਕਈ ਮੱਛ ਕੱਛ ਫਨਿੰਦ੍ਰ॥**
**ਕਈ ਦੇਵ ਆਦਿ ਕੁਮਾਰ॥ ਕਈ ਕ੍ਰਿਸਨ ਬਿਸਨ ਅਵਤਾਰ॥੯॥੩੯॥**
**ਕਈ ਇੰਦ੍ਰ ਬਾਰ ਬੁਹਾਰ॥ ਕਈ ਬੇਦ ਅਉ ਮੁਖਚਾਰ॥**
**ਕਈ ਰੁਦ੍ਰ ਛੁੱਦ੍ਰ ਸਰੂਪ॥ ਕਈ ਰਾਮ ਕ੍ਰਿਸਨ ਅਨੂਪ॥੧੦॥੪੦॥**

ਜਿਸ ਅਕਾਲ ਪੁਰਖ ਨੇ ਕਰੋੜਾਂ ਇੰਦਰ ਰਾਜੇ ਬਣਾਏ, ਕਈ ਬ੍ਰਹਮਾ ਤੇ ਵਿਸ਼ਨੂੰ ਦੀ ਵਿਚਾਰ-ਪੂਰਵਕ ਰਚਨਾ ਕੀਤੀ, ਕਈ ਰਾਮ, ਕ੍ਰਿਸ਼ਨ ਤੇ ਰਸੂਲ ਭਾਵ ਮੁਹੰਮਦ ਸਾਜੇ, ਉਸ ਦੇ ਦਰ ਤੇ ਬਿਨਾਂ ਭਗਤੀ ਕੋਈ ਕਬੂਲ ਨਹੀਂ ਹੁੰਦਾ। ਜਿਸ ਅਕਾਲ ਪੁਰਖ ਨੇ ਕਿਤਨੇ ਹੀ ਸਮੁੰਦਰ, ਬਿੰਧ ਭਾਵ ਪਹਾੜ ਤੇ ਨਗਿੰਦਰ ਭਾਵ ਸੁਮੇਰ ਪਰਬਤ, ਕਿਤਨੇ ਹੀ ਮੱਛ, ਕੱਛ ਤੇ ਫਨਿੰਦਰ ਭਾਵ ਸ਼ੇਸਨਾਗ, ਕਿਤਨੇ ਹੀ ਦੇਵਤੇ ਤੇ ਆਦਿ ਕੁਮਾਰ ਭਾਵ ਬ੍ਰਹਮਾ ਦੇ ਪੁੱਤਰ ਸਨਕਾਦਿਕ ਆਦਿਕ, ਤੇ ਕਿਤਨੇ ਹੀ ਕ੍ਰਿਸ਼ਨ ਤੇ ਵਿਸ਼ਨੂੰ ਦੇ ਅਵਤਾਰ ਸਿਰਜੇ ਹਨ, ਉਸ ਅਕਾਲ ਪੁਰਖ ਦੇ ਬੂਹੇ ਤੇ ਕਿੰਨੇ ਹੀ ਇੰਦਰ ਬੁਹਾਰ ਅਰਥਾਤ ਝਾੜੂ ਦਿੰਦੇ ਹਨ, ਕਿਤਨੇ ਹੀ ਬ੍ਰਹਮਾ ਚਹੁੰ-ਮੁੱਖਾਂ ਤੋਂ ਉਸਦਾ ਜਪ ਕਰ ਰਹੇ ਹਨ, ਕਿਤਨੇ ਛੁੱਦ੍ਰ ਭਾਵ

ਤੁਛ ਰੂਪ ਵਾਲੇ ਰੁੱਦ੍ਰ ਤੇ ਕਿਤਨੇ ਹੀ ਸੁੰਦਰ ਰੂਪ ਵਾਲੇ ਰਾਮ ਤੇ ਕ੍ਰਿਸ਼ਨ ਹੱਥ-ਬੰਨ੍ਹ ਕੇ ਖੜੇ ਹਨ।

**ਕਈ ਕੋਕ ਕਾਬ ਭਣੰਤ॥ ਕਈ ਬੇਦ ਭੇਦ ਕਹੰਤ॥**
**ਕਈ ਸਾਸਤ੍ਰ ਸਿੰਮ੍ਰਿਤ ਬਖਾਨ॥ ਕਹੂੰ ਕਥਤ ਹੀ ਸੁ ਪਰਾਨ॥੧੧॥੪੧॥**
**ਕਈ ਅਗਨ ਹੋਤ੍ਰ ਕਰੰਤ॥ ਕਈ ਉਰਧ ਤਾਪ ਦੁਰੰਤ॥**
**ਕਈ ਉਰਧ ਬਾਹੁ ਸੰਨਿਆਸ॥ ਕਹੂੰ ਜੋਗ ਭੇਸ ਉਦਾਸ॥੧੨॥੪੨॥**
**ਕਹੂੰ ਨਿਵਲੀ ਕਰਮ ਕਰੰਤ॥ ਕਹੂੰ ਪਉਨ ਅਹਾਰ ਦੁਰੰਤ॥**
**ਕਹੂੰ ਤੀਰਥ ਦਾਨ ਅਪਾਰ॥ ਕਹੂੰ ਜੱਗ ਕਰਮ ਉਦਾਰ॥੧੩॥੪੩॥**

ਕਈ ਕੋਕ-ਸ਼ਾਸਤ੍ਰ ਤੇ ਕਈ ਕਾਵਿ ਨੂੰ ਪੜ੍ਹਦੇ ਹਨ, ਕਈ ਵੇਦਾਂ ਦੇ ਭੇਦ ਰਹੱਸ ਨੂੰ ਪ੍ਰਗਟ ਕਰਦੇ ਹਨ, ਕਈ ਸ਼ਾਸਤ੍ਰਾਂ ਤੇ ਸਿੰਮ੍ਰਿਤੀਆਂ ਦੇ ਟੀਕੇ ਕਰਦੇ ਹਨ ਤੇ ਕਈ ਪੁਰਾਣਾ ਦੀ ਕਥਾ ਕਰਦੇ ਹਨ। ਕਈ ਅਗਨਹੋਤ੍ਰ ਅਰਥਾਤ ਹੋਮ ਯੱਗ ਕਰਦੇ ਹਨ, ਕਈ ਉਰਧ ਤਾਪ ਭਾਵ ਖੜ੍ਹੇ ਹੋਕੇ ਕਠਿਨ ਤਪ ਕਰਦੇ ਹਨ, ਕਈ ਉਰਧ ਬਾਹੁ ਭਾਵ ਬਾਹਵਾਂ ਨੂੰ ਉੱਚਾ ਉਠਾ ਕੇ ਤਪ ਕਰਨ ਵਾਲਾ ਸੰਨਿਆਸ ਕਰਮ ਕਰਦੇ ਹਨ ਤੇ ਕਿਤੇ ਕੋਈ ਜੋਗੀਆਂ ਤੇ ਉਦਾਸੀਆਂ ਦਾ ਭੇਸ ਧਾਰਨ ਕਰਕੇ ਵਿਚਰਦੇ ਹਨ। ਕਿਤੇ ਕੋਈ ਨਿਵਲੀ ਕਰਮ ਭਾਵ ਯੋਗ ਦੀ ਇਕ ਵਿਸ਼ੇਸ਼ ਕਿਰਿਆ ਕਰ ਰਿਹਾ ਹੈ, ਕਿਤੇ ਕੋਈ ਪਉਣ ਆਹਾਰੀ ਬਣਕੇ ਕਠਿਨ ਸਾਧਨਾ ਕਰ ਰਿਹਾ ਹੈ, ਕਿਤੇ ਕੋਈ ਤੀਰਥਾਂ ਉਤੇ ਬੇਅੰਤ ਦਾਨ ਦੇ ਰਿਹਾ ਹੈ ਅਤੇ ਕਿਤੇ ਕੋਈ ਉਦਾਰਤਾ ਪੂਰਵਕ ਯੱਗ-ਕਰਮ ਕਰ ਰਿਹਾ ਹੈ।

**ਕਹੂੰ ਅਗਨ ਹੋਤ੍ਰ ਅਨੂਪ॥ ਕਹੂੰ ਨਿਆਇ ਰਾਜ ਬਿਭੂਤ॥**
**ਕਹੂੰ ਸਾਸਤ੍ਰ ਸਿੰਮ੍ਰਿਤ ਰੀਤ॥ ਕਹੂੰ ਬੇਦ ਸਿਉ ਬਿਪ੍ਰੀਤ ॥੧੪॥੪੪॥**
**ਕਈ ਦੇਸ ਦੇਸ ਫਿਰੰਤ॥ ਕਈ ਏਕ ਠੌਰ ਇਸਥੰਤ॥**
**ਕਹੂੰ ਕਰਤ ਜਲ ਮਹਿ ਜਾਪ॥ ਕਹੂੰ ਸਹਤ ਤਨ ਪਰ ਤਾਪ॥੧੫॥੪੫॥**
**ਕਹੂੰ ਬਾਸ ਬਨਹਿ ਕਰੰਤ॥ ਕਹੂੰ ਤਾਪ ਤਨਹਿ ਸਹੰਤ॥**
**ਕਹੂੰ ਗ੍ਰਿਹਸਤ ਧਰਮ ਅਪਾਰ॥ ਕਹੂੰ ਰਾਜ ਰੀਤ ਉਦਾਰ॥੧੬॥੪੬॥**

ਕਿਤੇ ਮਹਾਂ-ਸੁੰਦਰ ਹੋਮ ਭਾਵ ਹਵਨ ਹੁੰਦੇ ਹਨ, ਕਿਤੇ ਰਾਜ-ਭਾਗ ਨੂੰ ਪ੍ਰਾਪਤ ਕਰਕੇ ਨਿਆਂ ਕੀਤਾ ਜਾਂਦਾ ਹੈ, ਕਿਤੇ ਸ਼ਾਸਤ੍ਰਾਂ ਤੇ ਸਿਮ੍ਰਿਤੀਆਂ ਦੀ ਰੀਤ ਚਲਦੀ ਹੈ, ਕਿਤੇ ਵੇਦਾਂ ਤੋਂ ਉਲਟ ਰੀਤਾਂ ਤੁਰਦੀਆਂ ਹਨ। ਕਈ ਦੇਸ-ਦੇਸਾਤਰਾਂ ਵਿੱਚ ਫਿਰਦੇ ਹਨ, ਕਈ ਇਕੋ ਥਾਂ ਸਥਿਰ ਹੋਕੇ ਸਥਿਤ ਰਹਿੰਦੇ ਹਨ, ਕਿਤੇ ਕੋਈ ਪਾਣੀ ਵਿੱਚ ਖੜੇ ਹੋਕੇ ਜਪ ਕਰਦੇ ਹਨ, ਕਿਤੇ ਕੋਈ ਸਰੀਰ ਉਤੇ ਧੁਪ ਦੀ ਤਪਸ਼ ਸਹਾਰਦੇ ਹਨ। ਕਿਤੇ ਕੋਈ ਬਨਾਂ ਵਿੱਚ ਵਾਸਾ ਕਰਦੇ ਹਨ, ਕਿਤੇ ਕੋਈ ਤਨ ਉਤੇ ਦੁੱਖ ਸਹਿੰਦੇ ਹਨ, ਕਿਤੇ ਕੋਈ ਅਣਗਿਣਤ ਗ੍ਰਿਹਸਤ ਧਰਮ ਪਾਲ ਰਹੇ ਹਨ ਤੇ ਕਿਤੇ ਕੋਈ ਰਾਜਨੀਤੀ ਵਿੱਚ ਉਦਾਰਤਾ ਪੂਰਵਕ ਰੁਚਿਤ ਹਨ।

. . . . . . . . . . . . . . . . . . . . . . . . .

**ਕਈ ਬ੍ਰਹਮ ਬੇਦ ਰਟੰਤ ॥ ਕਈ ਸੇਖ ਨਾਮ ਉਚਰੰਤ ॥**

**ਬੈਰਾਗ ਹੂੰ ਸੰਨਿਆਸ ॥ ਕਹੂੰ ਫਿਰਤ ਰੂਪ ਉਦਾਸ ॥੧੯॥੪੯॥**
**ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥**
**ਬਿਨ ਏਕ ਨਾਮ ਅਧਾਰ ॥ਸਭ ਕਰਮ ਭਰਮ ਬਿਚਾਰ ॥੨੦॥੫੦॥**

ਕਈ ਬ੍ਰਾਹਮਣ ਵੇਦਾਂ ਨੂੰ ਰਟ ਰਹੇ ਹਨ, ਕਈ ਸੇਖ (ਜਾਤੀ ਤੋਂ ਪਤਿਤ ਹੋ ਚੁੱਕੇ ਬ੍ਰਾਹਮਣ) ਜਾਂ ਸਯਦ ਅੱਲਾ ਦਾ ਨਾਂ ਉਚਾਰ ਰਹੇ ਹਨ, ਕਿਤੇ ਕੋਈ ਬੈਰਾਗੀ, ਕਿਤੇ ਕੋਈ ਸੰਨਿਆਸੀ ਤੇ ਕਿਤੇ ਕੋਈ ਸੰਸਾਰ ਤੋਂ ਉਪਰਾਮ ਹੋਕੇ ਫਿਰ ਰਿਹਾ ਹੈ। ਇਹ ਸਾਰੇ ਕਰਮ ਫੋਕਟ ਭਾਵ ਵਿਅਰਥ ਜਾਣੋ, ਇਹ ਸਾਰੇ ਧਰਮ-ਕਰਮ ਨਿਸਫਲ ਮੰਨੋ, ਇਕ ਨਾਮ ਦੇ ਆਸਰੇ ਤੋਂ ਬਿਨਾਂ ਹੋਰ ਸਾਰੇ ਕਰਮਾਂ ਨੂੰ ਭਰਮ ਰੂਪ ਹੀ ਸਮਝੋ।

**ਤ੍ਵ ਪ੍ਰਸਾਦਿ॥ ਲਘੁ ਨਿਰਾਜ ਛੰਦ॥**

**ਜਲੇ ਹਰੀ॥ ਥਲੇ ਹਰੀ॥ ਉਰੇ ਹਰੀ॥ ਬਨੇ ਹਰੀ॥੧॥੫੧॥**
**ਗਿਰੇ ਹੀਰ॥ ਗੁਫੇ ਹਰੀ॥ ਛਿਤੇ ਹਰੀ॥ ਨਭੇ ਹਰੀ॥੨॥੫੨॥**
**ਈਹਾਂ ਹਰੀ॥ ਊਹਾਂ ਹਰੀ॥ ਜਿਮੀ ਹਰੀ॥ ਜਮਾ ਹਰੀ॥੩॥੫੩॥**
**ਅਲੇਖ ਹਰੀ॥ ਅਭੇਖ ਹਰੀ॥ ਅਦੋਖ ਹਰੀ॥ ਅਦ੍ਵੈਖ ਹਰੀ॥੪॥੫੪॥**

ਜਲ ਵਿੱਚ ਹਰੀ ਹੈ, ਥਲ ਵਿੱਚ ਹਰੀ ਹੈ, ਹਿਰਦੇ ਵਿੱਚ ਹਰੀ ਹੈ ਤੇ ਜੰਗਲਾਂ ਵਿੱਚ ਹਰੀ ਹੈ। ਪਹਾੜਾਂ ਵਿੱਚ ਹਰੀ ਹੈ, ਗੁਫਾਵਾਂ ਜਾਂ ਕੰਧਰਾਂ ਵਿੱਚ ਹਰੀ ਹੈ, ਛਿਤੇ ਭਾਵ ਧਰਤੀ ਵਿੱਚ ਹਰੀ ਹੈ ਤੇ ਨਭੇ ਭਾਵ ਆਕਾਸ਼ ਵਿੱਚ ਹਰੀ ਹੈ। ਇਸ ਲੋਕ ਵਿੱਚ ਹਰੀ ਹੈ, ਪਰਲੋਕ ਵਿੱਚ ਹਰੀ ਹੈ, ਜ਼ਮੀਨ ਵਿੱਚ ਹਰੀ ਹੈ ਤੇ ਜਮਾ ਭਾਵ ਆਕਾਸ਼ ਵਿੱਚ ਹਰੀ ਹੈ। ਹਰੀ ਲੇਖ ਤੋਂ ਬਿਨਾਂ ਹੈ, ਹਰੀ ਭੇਖ ਤੋਂ ਬਿਨਾਂ ਹੈ, ਹਰੀ ਦੋਖ ਤੋਂ ਬਿਨਾਂ ਹੈ ਤੇ ਹਰੀ ਦ੍ਵੈਖ-ਭਾਵ ਤੋਂ ਬਿਨਾਂ ਹੈ।

**ਅਕਾਲ ਹਰੀ॥ ਅਪਾਲ ਹਰੀ॥ ਅਛੇਦ ਹਰੀ॥ ਅਭੇਦ ਹਰੀ॥੫॥੫੫॥**
**ਅਜੰਤ੍ਰ ਹਰੀ॥ ਅਮੰਤ੍ਰ ਹਰੀ॥ ਸੁਤੇਜ ਹਰੀ॥ ਅਤੰਤ੍ਰ ਹਰੀ॥੬॥੫੬॥**
**ਅਜਾਤ ਹਰੀ॥ ਅਪਾਤ ਹਰੀ॥ ਅਮਿਤ ਹਰੀ॥ ਅਮਾਤ ਹਰੀ॥੭॥੫੭॥**
**ਅਰੋਗ ਹਰੀ॥ ਅਸੋਕ ਹਰੀ॥ ਅਭਰਮ ਹਰੀ॥ ਅਕਰਮ ਹਰੀ॥੮॥੫੮॥**

ਹਰੀ ਕਾਲ ਤੋਂ ਰਹਿਤ ਹੈ, ਹਰੀ ਪਾਲਣ-ਪੋਸਣ ਤੋਂ ਰਹਿਤ ਹੈ, ਹਰੀ ਛੇਦਿਆ ਨਹੀਂ ਜਾ ਸਕਦਾ, ਤੇ ਹਰੀ ਦਾ ਭੇਦ ਨਹੀਂ ਪਾਇਆ ਜਾ ਸਕਦਾ। ਹਰੀ ਜੰਤ੍ਰਾਂ ਤੋਂ ਪਰੇ ਹੈ, ਹਰੀ ਮੰਤ੍ਰਾਂ ਤੋਂ ਪਰੇ ਹੈ, ਹਰੀ ਵੱਡੇ ਤੇਜ ਵਾਲਾ ਹੈ, ਤੇ ਹਰੀ ਤੰਤ੍ਰਾਂ ਤੋਂ ਪਰੇ ਹੈ। ਹਰੀ ਜਾਤ ਤੋਂ ਰਹਿਤ ਹੈ, ਹਰੀ ਪਾਤ ਭਾਵ ਬਿਰਾਦਰੀ ਜਾਂ ਕੁਲ ਤੋਂ ਰਹਿਤ ਹੈ, ਹਰੀ ਮ੍ਰਿਤ ਤੋਂ ਬਿਨਾਂ ਹੈ ਤੇ ਹਰੀ ਮਾਤਾ ਤੋਂ ਬਿਨਾਂ ਹੈ। ਹਰੀ ਰੋਗ ਤੋਂ ਰਹਿਤ ਹੈ, ਹਰੀ ਸੋਗ ਤੋਂ ਰਹਿਤ ਹੈ, ਹਰੀ ਭਰਮ ਤੋਂ ਰਹਿਤ ਹੈ, ਤੇ ਹਰੀ ਕਰਮ ਤੋਂ ਵੀ ਪਰੇ ਹੈ।

**ਅਜੈ ਹਰੀ॥ ਅਭੈ ਹਰੀ॥ ਅਭੇਦ ਹਰੀ॥ ਅਛੇਦ ਹਰੀ॥੯॥੫੯॥**
**ਅਖੰਡ ਹਰੀ॥ ਅਭੰਡ ਹਰੀ॥ ਅਡੰਡ ਹਰੀ॥ ਪ੍ਰਚੰਡ ਹਰੀ॥੧੦॥੬੦॥**
**ਅਤੇਵ ਹਰੀ॥ ਅਭੇਵ ਹਰੀ॥ ਅਜੇਵ ਹਰੀ॥ ਅਛੇਵ ਹਰੀ॥੧੧॥੬੧॥**
**ਭਜੋ ਹਰੀ॥ ਥਪੋ ਹਰੀ॥ ਤਪੋ ਹਰੀ॥ ਜਪੋ ਹਰੀ॥੧੨॥੬੨॥**

ਹਰੀ ਅਜਿੱਤ ਹੈ, ਹਰੀ ਭੈ ਤੋਂ ਰਹਿਤ ਹੈ, ਹਰੀ ਦਾ ਭੇਦ ਨਹੀਂ ਪਾਇਆ ਜਾ ਸਕਦਾ, ਤੇ ਹਰੀ ਛੇਦ ਭਾਵ ਨਾਸ ਹੋਣ ਤੋਂ ਰਹਿਤ ਹੈ। ਹਰੀ ਖੰਡਿਆ ਭਾਵ ਟੋਟੇ ਨਹੀਂ ਹੁੰਦਾ, ਹਰੀ ਭੰਡਿਆ ਨਹੀਂ ਜਾ ਸਕਦਾ, ਹਰੀ ਨੂੰ ਦੰਡ ਨਹੀਂ ਦਿੱਤਾ ਜਾ ਸਕਦਾ, ਤੇ ਹਰੀ ਵੱਡੇ ਤੇਜ ਵਾਲਾ ਹੈ। ਹਰੀ ਅਭੇਵ ਭਾਵ ਮਹਾਨ ਹੈ, ਹਰੀ ਭੇਦ ਰਹਿਤ ਹੈ, ਹਰੀ ਅਜੇਵ ਭਾਵ ਖਾਣ ਪੀਣ ਤੋਂ ਰਹਿਤ ਹੈ, ਤੇ ਹਰੀ ਛੇਦੇ ਜਾਣ ਤੋਂ ਰਹਿਤ ਹੈ। ਹਰੀ ਦਾ ਭਜਨ ਕਰੋ, ਹਰੀ ਦੀ ਹਿਰਦੇ ਵਿੱਚ ਪੂਜਾ ਕਰੋ, ਹਰੀ ਦਾ ਤਪ ਕਰੋ ਤੇ ਹਰੀ ਦਾ ਜਾਪ ਕਰੋ।

**ਜਲਸ ਤੁਹੀਂ॥ ਥਲਸ ਤੁਹੀਂ॥ ਨਦਿਸ ਤੁਹੀਂ॥ ਨਦਸ ਤੁਹੀਂ॥੧੩॥੬੩॥**
**ਬ੍ਰਿਛਸ ਤੁਹੀਂ॥ ਪਤਸ ਤੁਹੀਂ॥ ਛਿਤਸ ਤੁਹੀਂ॥ ਉਰਧਸ ਤੁਹੀਂ॥੧੪॥੬੪॥**
**ਭਜਸ ਤੁਅੰ॥ ਭਜਸ ਤੁਅੰ॥ ਰਟਸ ਤੁਅੰ॥ ਠਟਸ ਤੁਅੰ॥੧੫॥੬੫॥**
**ਜਿਮੀ ਤੁਹੀਂ॥ ਜਮਾ ਤੁਹੀਂ॥ ਮਕੀ ਤੁਹੀਂ॥ ਮਕਾ ਤੁਹੀਂ॥੧੬॥੬੬॥**
**ਅਭੂ ਤੁਹੀਂ॥ ਅਭੈ ਤੁਹੀਂ॥ ਅਛੂ ਤੁਹੀਂ॥ ਅਛੈ ਤੁਹੀਂ॥੧੭॥੬੭॥**
**ਜਤਸ ਤੁਹੀਂ॥ ਬ੍ਰਤਸ ਤੁਹੀਂ॥ ਗਤਸ ਤੁਹੀਂ॥ ਮਤਸ ਤੁਹੀਂ॥੧੮॥੬੮॥**
**ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੧੯॥੬੯॥**
**ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੨੦॥੭੦॥**

ਹੇ ਹਰੀ! ਤੂੰ ਹੀ ਜਲ ਹੈਂ, ਤੂੰ ਹੀ ਥਲ ਹੈਂ, ਤੂੰ ਹੀ ਨਦੀ ਹੈ, ਤੇ ਤੂੰ ਹੀ ਨਦਸ (ਨਦ+ਅਸ) ਭਾਵ ਸਮੁੰਦਰ ਹੈ। ਤੂੰ ਹੀ ਬ੍ਰਿਛ ਹੈਂ, ਤੂੰ ਹੀ ਪੱਤਰ ਹੈਂ, ਤੂੰ ਹੀ ਛਿਤਸ ਭਾਵ ਧਰਤੀ ਹੈਂ ਤੇ ਤੂੰ ਹੀ ਉਰਧਸ ਭਾਵ ਆਕਾਸ਼ ਹੈਂ। ਤੈਨੂੰ ਭਜਦਾ ਹਾਂ, ਤੈਨੂੰ ਭਜਦਾ ਹਾਂ, ਤੈਨੂੰ ਜਪਦਾ ਹਾਂ ਤੇ ਤੈਨੂੰ ਹੀ ਠਟਸ ਭਾਵ ਪੂਜਦਾ ਹਾਂ। ਤੂੰ ਹੀ ਜ਼ਮੀਨ ਹੈ, ਤੂੰ ਹੀ ਜਮਾ ਭਾਵ ਆਕਾਸ਼ ਹੈਂ, ਤੂੰ ਹੀ ਮਕਾਨ ਵਾਲਾ ਹੈਂ ਤੇ ਤੂੰ ਹੀ ਮਕਾਨ ਹੈਂ। ਤੂੰ ਜਨਮ ਤੋਂ ਬਿਨਾਂ ਹੈ, ਤੂੰ ਭੈ ਤੋਂ ਬਿਨਾਂ ਹੈ, ਤੂੰ ਛੋਹ ਤੋਂ ਪਰੇ ਹੈਂ ਤੇ ਤੂੰ ਨਾਸ ਹੋਣ ਤੋਂ ਪਰੇ ਹੈਂ। ਤੂੰ ਹੀ ਜਤ ਹੈਂ, ਤੂੰ ਹੀ ਬ੍ਰਤ ਹੈਂ, ਤੂੰ ਹੀ ਗਤੀ ਹੈਂ ਤੇ ਤੂੰ ਹੀ ਮਤਸ ਭਾਵ ਮੁਕਤੀ ਹੈਂ। ਸਭ ਕੁਝ ਤੁਹੀਂ ਤੁਹੀਂ ਤੁਹੀਂ .... ਹੀ ਹੈ, ਹੋਰ ਕੁਝ ਨਹੀਂ।

**ਤ੍ਵ ਪ੍ਰਸਾਦਿ ॥ ਕਬਿੱਤ ॥**

**ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ**
**ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈਂ॥**
**ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ**
**ਮ੍ਰਿਗ ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈਂ॥**
**ਬਿੰਦ ਕੇ ਸੱਧਯਾ ਤਾਹਿ ਹੀਜ ਕੀ ਬੱਡਯਾ**
**ਦੇਤ ਬੰਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈਂ॥**
**ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ**
**ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈਂ॥੧॥੭੧॥**

ਜੇ ਅਘੋਰੀ ਸਾਧੂ ਹੋਕੇ ਗੰਦਗੀ ਖਾਂਦਿਆਂ ਰੱਬ ਮਿਲਦਾ ਹੋਵੇ ਤਾਂ ਸੂਰ ਗੰਦਗੀ ਹੀ ਖਾਂਦਾ ਹੈ, ਜੇ ਬਿਭੂਤ ਭਾਵ ਸੁਆਹ ਮਲਿਆਂ ਮੁਕਤੀ ਮਿਲਦੀ ਹੋਵੇ ਤਾਂ ਹਾਥੀ ਤੇ ਗਧਾ ਜਾਂ ਖੋਤਾ

ਮਿੱਟੀ ਵਿੱਚ ਹੀ ਬਲਿਧੱਦੇ ਹਨ, ਜੇ ਮਸਾਣਾਂ ਵਿੱਚ ਰਹਿਣ ਨਾਲ ਮੁਕਤੀ ਮਿਲਦੀ ਹੋਵੇ ਤਾਂ ਗਿਦੂਆ ਭਾਵ ਗਿੱਦੜ ਮਸਾਣਾਂ ਵਿੱਚ ਹੀ ਰਹਿੰਦੇ ਹਨ; ਜੇ ਮੱਠਾਂ ਵਿੱਚ ਵੱਸਣ ਨਾਲ ਮੁਕਤੀ ਮਿਲਦੀ ਹੋਵੇ ਤਾਂ ਘੁਘੂ ਭਾਵ ਉਲੂ ਮੱਠਾਂ ਵਿੱਚ ਹੀ ਟਿਕਾਣੇ ਬਣਾਉਂਦੇ ਹਨ, ਜੇ ਉਦਾਸ ਹੋਕੇ ਭਰਮਣ ਕਰਦਿਆਂ ਮੁਕਤੀ ਮਿਲਦੀ ਹੋਵੇ ਤਾਂ ਮ੍ਰਿਗ ਭਾਵ ਹਿਰਨ ਸਦਾ ਘੁੰਮਦੇ ਫਿਰਦੇ ਹੀ ਰਹਿੰਦੇ ਹਨ, ਜੇ ਚੁੱਪ ਧਾਰਿਆਂ ਮੁਕਤੀ ਮਿਲਦੀ ਹੋਵੇ ਤਾਂ ਤਰਵਰ ਭਾਵ ਦਰਖਤ ਚੁੱਪ ਰਹਿਕੇ ਹੀ ਨਸ਼ਟ ਹੋ ਜਾਂਦੇ ਹਨ; ਜੇ ਵੀਰਜ ਨੂੰ ਸਾਧਿਆਂ ਬ੍ਰਹਮਚਾਰੀ ਹੋਇਆਂ ਮੁਕਤੀ ਮਿਲਦੀ ਹੋਵੇ ਤਾਂ ਹੀਜੜੇ ਨੂੰ ਵਡਿਆਈ ਮਿਲਣੀ ਚਾਹੀਦੀ ਹੈ, ਜੇ ਨੰਗੇ ਪੈਰੀਂ ਫਿਰਿਆਂ ਮੁਕਤੀ ਮਿਲਦੀ ਹੋਵੇ ਤਾਂ ਬੰਦਰ ਸਦਾ ਨੰਗੇ ਪੈਰ ਹੀ ਫਿਰਦੇ ਹਨ; ਜੋ ਅੰਗਨਾ ਭਾਵ ਇਸਤ੍ਰੀ ਦੇ ਅਧੀਨ ਅਤੇ ਕਾਮ-ਕ੍ਰੋਧ ਵਿੱਚ ਲਿਪਤ ਹਨ, ਉਹ ਇਕ ਅਰਥਾਤ ਅਕਾਲ ਪੁਰਖ ਦੇ ਗਿਆਨ ਤੋਂ ਵਿਹੂਣੇ ਪੁਰਸ਼ ਦੁਨੀਆਂ ਦੇ ਭਵ-ਸਾਗਰ ਨੂੰ ਕਿਵੇਂ ਤਰ ਸਕਦੇ ਹਨ?

**ਭੂਤ ਬਨਚਾਰੀ ਛਿਤ ਛਉਨਾ ਸਭੈ ਦੂਧਾਧਾਰੀ**
**ਪਉਨ ਕੇ ਅਹਾਰੀ ਸੁ ਭੁਜੰਗ ਜਾਨੀਅਤੁ ਹੈਂ॥**
**ਤ੍ਰਿਣ ਕੇ ਭੱਛਯਾ ਧਨ ਲੋਭ ਕੇ ਤਜੱਯਾ**
**ਤੇ ਤੋ ਗਊਅਨ ਕੇ ਜੱਯਾ ਬ੍ਰਿਖਭੱਯਾ ਮਾਨੀਅਤੁ ਹੈਂ॥**
**ਨਭ ਕੇ ਉੱਡਯਾ ਤਾਹਿ ਪੰਛੀ ਕੀ ਬੱਡਯਾ**
**ਦੇਤ ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤੁ ਹੈਂ॥**
**ਜੇਤੇ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ**
**ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈਂ॥੨॥੭੨॥**

ਭੂਤ ਬਨ ਵਿੱਚ ਫਿਰਦੇ ਹਨ, ਜੇ ਰੱਬ ਬਨ ਵਿੱਚ ਫਿਰਿਆਂ ਮਿਲਦਾ ਹੋਵੇ ਤਾਂ ਭੂਤਾਂ ਨੂੰ ਮਿਲੇ, ਛਿਤ ਛਉਨਾ ਭਾਵ ਛੋਟੇ ਬੱਚੇ ਦੁੱਧ ਦੇ ਆਹਾਰ ਤੇ ਰਹਿੰਦੇ ਹਨ, ਜੇ ਦੂਧਾਧਾਰੀ ਹੋਇਆਂ ਰੱਬ ਮਿਲਦਾ ਹੋਵੇ ਤਾਂ ਬੱਚਿਆਂ ਨੂੰ ਮਿਲੇ, ਜੇ ਪਉਣ ਆਹਾਰੀ ਹੋਇਆਂ ਰੱਬ ਮਿਲਦਾ ਹੋਵੇ ਤਾਂ ਸੱਪਾਂ ਨੂੰ ਮਿਲੇ ਜੋ ਪਉਣ ਦਾ ਆਹਾਰ ਹੀ ਕਰਦੇ ਹਨ; ਜੋ ਘਾਹ ਖਾਣ ਵਾਲੇ ਤੇ ਧਨ ਦਾ ਲੋਭ ਤਿਆਗਣ ਵਾਲੇ ਹਨ, ਉਨ੍ਹਾਂ ਨੂੰ ਤਾਂ ਗਊਆਂ ਦੇ ਜੰਮੇ ਬ੍ਰਿਖਭਯਾ ਭਾਵ ਬਲਦ ਹੀ ਮੰਨਣਾ ਚਾਹੀਦਾ ਹੈ, ਜਿਨ੍ਹਾਂ ਦਾ ਕੰਮ ਘਾਹ ਫੂਸ ਖਾ ਕੇ ਸਬਰ ਨਾਲ ਕੰਮ ਕਰੀ ਜਾਣਾ ਹੈ; ਜੋ ਸਿੱਧੀਆਂ ਦੀ ਸ਼ਕਤੀ ਨਾਲ ਆਕਾਸ਼ ਵਿੱਚ ਉੱਡਦੇ ਹਨ, ਉਨ੍ਹਾਂ ਦੀ ਤਾਂ ਪੰਛੀ ਨਾਲ ਬੱਡਯਾ ਭਾਵ ਉਪਮਾ ਦੇਣੀ ਚਾਹੀਦੀ ਹੈ, ਤੇ ਕੇਵਲ ਅੱਖਾਂ ਮੀਟ ਕੇ ਬੈਠਣ ਵਾਲੇ ਧਿਆਨੀਆਂ ਨੂੰ ਤਾਂ ਬਗਲਾ, ਬਿੜਾਲ ਭਾਵ ਬਿੱਲਾ ਤੇ ਬ੍ਰਿਕ ਅਥਵਾ ਬਘਿਆੜ ਸਮਾਨ ਸਮਝਣਾ ਚਾਹੀਦਾ ਹੈ, ਜੋ ਸ਼ਿਕਾਰ ਵੇਲੇ ਧਿਆਨੀ ਬਣ ਜਾਂਦੇ ਹਨ; ਜਿਤਨੇ ਵੀ ਵੱਡੇ ਗਿਆਨੀ ਹੋਏ ਹਨ, ਉਨ੍ਹਾਂ ਨੇ ਇਨ੍ਹਾਂ ਪਖੰਡੀ ਕਰਮਾਂ ਦੀ ਅਸਲੀਅਤ ਨੂੰ ਜਾਣ ਤਾਂ ਲਿਆ ਹੈ, ਪਰ ਇਸ ਦਾ ਬਿਆਨ ਨਹੀਂ ਕੀਤਾ, ਅਜਿਹੇ ਪ੍ਰਪੰਚਾਂ ਭਾਵ ਵਿਖਾਵੇ ਦੇ ਪਖੰਡਾਂ ਨੂੰ ਭੁੱਲ ਕੇ ਵੀ ਮਨ ਵਿੱਚ ਨਹੀਂ ਲਿਆਉਣਾ ਚਾਹੀਦਾ।

. . . . . . . . . . . . . . . . . . . . . . . . . . . .

ਨਾਰਾਇਣ ਕੱਛ ਮੱਛ ਤਿੰਦੂਆ ਕਹਤ ਸਭ
ਕਉਲ ਨਾਭ ਕਉਲ ਜਿਹ ਤਾਲ ਮੈਂ ਰਹਤੁ ਹੈਂ॥
ਗੋਪੀ ਨਾਥ ਗੂਜਰ ਗੁਪਾਲ ਸਬੈ ਧੇਨਚਾਰੀ
ਰਿਖੀਕੇਸ ਨਾਮ ਕੇ ਮਹੰਤ ਲਹੀਅਤੁ ਹੈਂ॥
ਮਾਧਵ ਭਵਰ ਔ ਅਟੇਰੂ ਕੋ ਕਨ੍ਹਯਾ ਨਾਮ
ਕੰਸ ਕੋ ਬੱਧਯਾ ਜਮਦੂਤ ਕਹੀਅਤੁ ਹੈਂ॥
ਮੂੜ ਰੂੜ੍ਹ ਪੀਟਤ ਨ ਗੂੜ੍ਹਤਾ ਕੋ ਭੇਦ ਪਾਵੈ
ਪੂਜਤ ਨ ਤਾਹਿ ਜਾ ਕੇ ਰਾਖੇ ਰਹੀਅਤੁ ਹੈ॥੪॥੭੪॥

ਜੇ ਜਲ ਵਿੱਚ ਨਿਵਾਸ ਕਰਨ ਵਾਲੇ ਨੂੰ ਹੀ ਨਾਰਾਇਣ ਕਿਹਾ ਜਾਣਾ ਹੈ ਤਾਂ ਫਿਰ ਕੱਛ, ਮੱਛ, ਤੰਦੂਆਂ ਸਭ ਨੂੰ ਨਾਰਾਇਣ ਹੀ ਆਖੀਏ, ਜੇ ਵਿਸ਼ਨੂੰ ਨੂੰ ਕੌਲ-ਨਾਭਿ ਹੀ ਕਿਹਾ ਜਾਣਾ ਹੈ, ਤਾਂ ਜਿਸ ਤਲਾਬ ਵਿੱਚ ਕਮਲ ਉਗਿਆ ਹੋਏ, ਉਸ ਤਲਾ ਦਾ ਨਾਂ ਵੀ ਕੌਲ-ਨਾਭਿ ਹੀ ਹੋਵੇ; ਜੇ ਉਸ ਪਰਮ-ਸੱਤਾ ਦਾ ਨਾਂ ਗੋਪੀਨਾਥ ਹੈ ਤਾਂ ਕੀ ਗੁਆਲੇ ਤੇ ਗੁੱਜਰ ਜੋ ਧੇਨਚਾਰੀ ਭਾਵ ਗਊਆਂ ਚਾਰਨ ਵਾਲੇ ਹਨ, ਗੋਪੀਨਾਥ ਨਹੀਂ ਹੋਣਗੇ, ਜੇ ਉਸ ਪਰਮ-ਸੱਤਾ ਨੂੰ ਮਾਧਵ ਨਾਂ ਦੇਣਾ ਹੈ ਤਾਂ ਭੌਰੇ ਦਾ ਨਾਂ ਵੀ ਮਾਧਵ ਹੈ, ਜੇ ਉਸ ਪਰਮ-ਸੱਤਾ ਨੂੰ ਕਨ੍ਹੱਯਾ ਕਹਿਣਾ ਹੈ ਤਾਂ 'ਕਹਿਣੇ' ਜਾਂ ਅਟੇਰੂ ਭਾਵ ਲੰਮੀਆਂ ਟੰਗਾਂ ਵਾਲੀ ਮਕੜੀ ਜੋ ਘਰਾਂ ਦੀਆਂ ਛੱਤਾਂ ਉਤੇ ਜਾਲ ਤਣਦੀ ਹੈ, ਨੂੰ ਹੀ ਕਨ੍ਹਯਾ ਆਖਿਆ ਜਾਏ, ਜੇ ਉਸ ਪਰਮ-ਸੱਤਾ ਦਾ ਨਾਂ ਕੰਸ ਮਾਰਣ ਵਾਲਾ ਕਹਿਣਾ ਹੈ ਤਾਂ ਕੰਸ ਨੂੰ ਮਾਰਨ ਵਾਲਾ ਜਮਦੂਤ ਵੀ ਕੰਸ-ਬਧਕ ਹੀ ਹੋਇਆ; ਮੂਰਖ ਅਗਿਆਨੀ ਲੋਕੀ ਕੇਵਲ ਰੂੜ੍ਹੀ ਭਾਵ ਪਰੰਪਰਾ ਤੇ ਤੁਰਦੇ ਹਨ ਤੇ ਇਨ੍ਹਾਂ ਰੂੜ੍ਹੀਆਂ ਦੇ ਅੰਦਰਲੇ ਗੂੜ੍ਹ ਭਾਵਾਂ ਦੇ ਡੂੰਘੇ ਭੇਦ ਨੂੰ ਨਹੀਂ ਸਮਝ ਸਕਦੇ, ਤੇ ਉਹ ਉਸ ਪਰਮ-ਸੱਤਾ ਅਕਾਲ ਪੁਰਖ ਨੂੰ ਨਹੀਂ ਪੂਜਦੇ, ਜਿਸ ਦੀ ਰੱਖਿਆ ਵਿੱਚ ਸਭ ਨੇ ਰਹਿਣਾ ਹੈ।

ਬਿਸ੍ਵਪਾਲ ਜਗਤ ਕਾਲ ਦੀਨ ਦਿਆਲ ਬੈਰੀ ਸਾਲ
ਸਦਾ ਪ੍ਰਤਪਾਲ ਜਮਜਾਲ ਤੇ ਰਹਤੁ ਹੈਂ॥
ਜੋਗੀ ਜਟਾਧਾਰੀ ਸਤੀ ਸਾਚੇ ਬਡੇ ਬ੍ਰਹਮਚਾਰੀ
ਧਿਆਨ ਕਾਜ ਭੂਖ ਪਿਆਸ ਦੇਹ ਪੈ ਸਹਤ ਹੈਂ॥
ਨਿਉਲੀ ਕਰਮ ਜਲ ਹੋਮ ਪਾਵਕ ਪਵਨ ਹੋਮ
ਅਧੋ ਮੁਖ ਏਕ ਪਾਇ ਠਾਢੇ ਨ ਬਹਤ ਹੈਂ॥
ਮਾਨਵ ਫਨਿੰਦ ਦੇਵ ਦਾਨਵ ਨ ਪਾਵੈ ਭੇਦ
ਬੇਦ ਔ ਕਤੇਬ ਨੇਤ ਨੇਤ ਕੈ ਕਹਤ ਹੈਂ॥੫॥੭੫॥

ਅਕਾਲ ਪੁਰਖ ਵਿਸ਼ਵ ਨੂੰ ਪਾਲਦਾ ਹੈ ਤੇ ਜਗਤ ਦਾ ਕਾਲ ਹੈ, ਦੀਨਾਂ ਤੇ ਦਿਆਲੂ ਹੈ, ਵੈਰੀਆਂ ਨੂੰ ਸਲ ਦਿੰਦਾ ਹੈ, ਸਦਾ ਸਭ ਦੀ ਪਾਲਣਾ ਕਰਦਾ ਹੈ, ਤੇ ਜਮ ਦੇ ਫੰਧੇ ਤੋਂ ਰਹਿਤ ਹੈ; ਕਈ ਜੋਗੀ, ਜਟਾਧਾਰੀ, ਸਤੀ, ਸੱਚੇ ਤੇ ਵੱਡੇ ਬ੍ਰਹਮਚਾਰੀ ਉਸ ਦੇ ਧਿਆਨ ਵਿੱਚ ਭੁੱਖ ਅਤੇ ਪਿਆਸ ਦੇ ਕਸ਼ਟ ਨੂੰ ਬਿਨਾਂ ਕੁਝ ਖਾਣ ਪੀਣ ਦੇ ਸਰੀਰ ਉਤੇ ਸਹਿੰਦੇ ਹਨ;

ਉਸ ਪਰਮ-ਸੱਤਾ ਦੀ ਪ੍ਰਾਪਤੀ ਲਈ ਕਈ ਨੋਲੀ-ਕਰਮ ਭਾਵ ਯੋਗ ਦੀ ਕਿਰਿਆ ਕਰਦੇ ਹਨ, ਕਈ ਜਲ, ਅਗਨੀ ਤੇ ਪਉਣ ਦੇ ਹੋਮ-ਜੱਗ ਕਰਦੇ ਹਨ, ਕਈ ਮੂਧੇ ਮੂੰਹ ਲੇਟਦੇ ਹਨ, ਤੇ ਕਈ ਇਕ ਪੈਰ ਦੇ ਭਾਰ ਖੜੇ ਹੋਕੇ ਕਠਿਨ ਤੱਪ ਵਿੱਚ ਸਮਾਂ ਗੁਜ਼ਾਰ ਰਹੇ ਹਨ; ਉਸ ਅਕਾਲ ਪੁਰਖ ਦਾ ਭੇਦ ਮਨੁੱਖ, ਸ਼ੇਸ਼ਨਾਗ, ਦੇਵਤੇ ਤੇ ਦੈਂਤ ਨਹੀਂ ਪਾ ਸਕੇ ਅਤੇ ਵੇਦ ਤੇ ਕਤੇਬ ਭਾਵ ਇਸਲਾਮੀ ਗ੍ਰੰਥ ਵੀ ਉਸ ਨੂੰ ਬੇਅੰਤ-੨ ਹੀ ਕਹਿੰਦੇ ਹਨ।

**ਨਾਚਤ ਫਿਰਤ ਮੋਰ ਬਾਦਰ ਕਰਤ ਘੋਰ**
**ਦਾਮਨੀ ਅਨੇਕ ਭਾਉ ਕਰਿਓ ਈ ਕਰਤ ਹੈ॥**
**ਚੰਦ੍ਰਮਾ ਤੇ ਸੀਤਲ ਨ ਸੂਰਜ ਤੇ ਤਪਤ ਤੇਜ**
**ਇੰਦ੍ਰ ਸੋ ਨ ਰਾਜਾ ਭਵ ਭੂਮ ਕੋ ਭਰਤ ਹੈ॥**
**ਸਿਵ ਸੇ ਤਪਸੀ ਆਦਿ ਬ੍ਰਹਮਾ ਸੇ ਨ ਬੇਦਚਾਰੀ**
**ਸਨਤ ਕੁਮਾਰ ਸੀ ਤਪੱਸਿਆ ਨ ਅਨਤ ਹੈ॥**
**ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ**
**ਸਦਾ ਜੁੱਗਨ ਕੀ ਚਉਕਰੀ ਫਿਰਾਏ ਈ ਫਿਰਤ ਹੈ॥੬॥੭੬॥**

ਜੇ ਅਕਾਲ ਪੁਰਖ ਨ੍ਰਿਤ-ਭਗਤੀ ਨਾਲ ਮਿਲਦਾ ਹੋਵੇ ਤਾਂ ਜਿਸ ਸਮੇਂ ਬੱਦਲ ਗੱਜਦੇ ਹਨ, ਉਸ ਵੇਲੇ ਮੋਰ ਨਚਦੇ ਹਨ, ਜੇ ਉਹ ਸਖਾ-ਭਗਤੀ ਜਾਂ ਰਾਸ ਲੀਲਾ ਦੇ ਹਾਵ-ਭਾਵ ਵੇਖ ਕੇ ਪ੍ਰਸੰਨ ਹੁੰਦਾ ਹੋਵੇ ਤਾਂ ਬਿਜਲੀ ਅਨੇਕਾਂ ਲਿਸ਼ਕਾਰੇ ਮਾਰ ਕੇ ਝਲਕਾਂ ਦਿੰਦੀ ਹੈ; ਜੇ ਉਹ ਸ਼ਾਂਤੀ ਧਾਰਿਆਂ ਮਿਲਦਾ ਹੋਵੇ ਤਾਂ ਚੰਦ੍ਰਮਾਂ ਨਾਲੋਂ ਸੀਤਲ ਕੋਈ ਨਹੀਂ, ਜੇ ਉਹ ਗਰਮੀ ਸਹਿੰਦਿਆਂ ਪ੍ਰਾਪਤ ਹੁੰਦਾ ਹੋਵੇ ਤਾਂ ਸੂਰਜ ਨਾਲੋਂ ਵੱਧ ਗਰਮੀ ਸਹਿਣ ਵਾਲਾ ਵੀ ਕੋਈ ਨਹੀਂ, ਜੇ ਉਹ ਲੋਕਾਂ ਦੇ ਘਰਾਂ ਨੂੰ ਮਾਲ-ਧਨ ਨਾਲ ਭਰ ਦੇਣ ਨਾਲ ਲੱਭਦਾ ਹੋਵੇ, ਤਾਂ ਇੰਦਰ ਵਰਗਾ ਜਗਤ ਅਤੇ ਧਰਤੀ ਨੂੰ ਭਰਨ ਵਾਲਾ ਕੋਈ ਹੋਰ ਰਾਜਾ ਨਹੀਂ ਭਾਵ ਕਿ ਜਦ ਬਰਖਾ ਹੁੰਦੀ ਹੈ, ਧਰਤੀ ਸਣੇ ਸਾਰਾ ਜਗਤ ਪ੍ਰਸੰਨ ਹੋ ਜਾਂਦਾ ਹੈ; ਜੇ ਉਹ ਤਪੱਸਿਆ ਕੀਤਿਆਂ ਮਿਲਦਾ ਹੋਵੇ ਤਾਂ ਸ਼ਿਵ ਵਰਗਾ ਤਪਸਵੀ ਕੋਈ ਨਹੀਂ ਜੇ ਉਹ ਵੇਦ ਪੜ੍ਹਿਆਂ ਹੀ ਮਿਲਦਾ ਹੋਵੇ ਤਾਂ ਬ੍ਰਹਮਾ ਵਰਗਾ ਵੇਦ ਵਕਤਾ ਕੋਈ ਨਹੀਂ, ਜੇ ਉਹ ਕੇਵਲ ਤੱਪ ਕਰਨ ਨਾਲ ਪ੍ਰਾਪਤ ਹੁੰਦਾ ਹੋਵੇ ਤਾਂ ਸਨਤ ਕੁਮਾਰ ਵਰਗਾ ਤੱਪ ਹੋਰ ਕਿਸਨੇ ਕਰਨਾ ਹੈ; ਗਿਆਨ ਤੋਂ ਵਿਹੂਣੇ ਲੋਕੀ ਸਦਾ ਕਾਲ ਦੇ ਫੰਧੇ ਵਿੱਚ ਫਸੇ ਜੁੱਗਾਂ ਦੀ ਚੌਕੜੀ ਵਿੱਚ ਹੀ ਫਿਰਦੇ ਰਹਿੰਦੇ ਹਨ।

**ਏਕ ਸਿਵ ਭਏ ਏਕ ਗਏ ਏਕ ਫਿਰ ਭਏ**
**ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈਂ॥**
**ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ**
**ਸਿੰਮ੍ਰਿਤਿ ਸਮੂਹਨ ਕੈ ਹੋਇ ਹੋਇ ਬਿਤਏ ਹੈਂ॥**
**ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ**
**ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ॥**
**ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ**

**ਭੂਮ ਹੀ ਤੇ ਹੁਇ ਕੈ ਫੇਰਿ ਭੂਮਿ ਹੀ ਮਿਲਏ ਹੈਂ॥੭॥੨੭॥**

ਇਕ ਸ਼ਿਵ ਆਏ, ਉਹ ਵੀ ਚਲੇ ਗਏ, ਇਕ ਫਿਰ ਹੋਰ ਹੋਏ, ਉਹ ਵੀ ਚਲੇ ਗਏ, ਰਾਮਚੰਦਰ ਤੇ ਕ੍ਰਿਸ਼ਨ ਜੀ ਦੇ ਅਵਤਾਰ ਵੀ ਅਨੇਕਾਂ ਵਾਰੀ ਹੋਏ ਹਨ; ਕਿਤਨੇ ਹੀ ਬ੍ਰਹਮਾ ਤੇ ਵਿਸ਼ਨੂੰ ਹੋਏ, ਕਿਤਨੇ ਹੀ ਵੇਦ ਤੇ ਪੁਰਾਣ ਹੋਏ ਤੇ ਕਿਤਨੇ ਹੀ ਸਮੂਹ ਸਿੰਮ੍ਰਿਤੀਆਂ ਦੇ ਕਰਤੇ ਵੀ ਹੋਏ ਹਨ; ਕਿਤਨੇ ਹੀ ਮੋਨਦੀ ਭਾਵ ਮੁਆਵਨੁਦੀਨ ਅਰਥਾਤ ਦੀਨ ਦੇ ਸਹਾਇਕ ਤੇ ਕਿਤਨੇ ਹੀ ਮਦਾਰ ਭਾਵ ਕੁਲ-ਦਰਵੇਸ਼ ਤੇ ਕਿਤਨੇ ਹੀ ਅਸੁਨੀ ਕੁਮਾਰ ਭਾਵ ਸੂਰਜ ਦੇ ਜੋੜਾ ਪੁੱਤਰ ਦੋ ਦੇਵਤਾ ਜੋ ਦੇਵਤਿਆਂ ਦੇ ਵੈਦਯ ਹਨ, ਜੋ ਸੰਝ ਕੇ ਪ੍ਰਭਾਵ ਵੀ ਅਖਵਾਉਂਦੇ ਹਨ, ਕਿਤਨੇ ਹੀ ਅੰਸ਼ਾਵਤਾਰ ਅਰਥਾਤ ਦੇਵਤਿਆਂ ਦੀ ਸ਼ਕਤੀ ਦਾ ਕੁਝ ਅੰਸ਼ ਰੱਖਣ ਵਾਲੇ ਵੀ ਹੋਏ, ਜੋ ਕਾਲ ਦੇ ਵਸ ਪੈਕੇ ਖ਼ਤਮ ਹੋ ਗਏ; ਕਿਤਨੇ ਹੀ ਪੀਰ ਤੇ ਪੈਗੰਬਰ ਹੋਏ ਹਨ, ਜੋ ਗਿਣੇ ਨਹੀਂ ਜਾ ਸਕਦੇ, ਇਹ ਸਾਰੇ ਇਸ ਧਰਤੀ ਤੋਂ ਪੈਦਾ ਹੋਕੇ ਫਿਰ ਧਰਤੀ ਵਿੱਚ ਹੀ ਸਮਾਏ ਹਨ।

. . . . . . . . . . . . . . . . . . . . . . . . .

**ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ ਪੋਸਤੀ**
**ਅਨੇਕ ਦਾ ਨਿਵਾਵਤ ਹੈ ਸੀਸ ਕੋ॥**
**ਕਹਾ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ**
**ਸੋ ਤੌ ਨ ਡੰਡੌਤ ਅਸਟਾਂਗ ਅਥਤੀਸ ਕੋ॥**
**ਕਹਾ ਭਇਓ ਰੋਗੀ ਜੌ ਪੈ ਡਾਰਿਓ ਰਹਿਓ ਉਰਧ ਮੁਖ**
**ਮਨ ਤੇ ਮੂੰਡ ਨਿਹਰਾਇਓ ਆਦਿ ਈਸ ਕੋ॥**
**ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ**
**ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੋ॥੯॥੨੯॥**

ਜੇ ਸਿਜਦੇ ਕਰਦਿਆਂ ਅਕਾਲ ਪੁਰਖ ਪ੍ਰਸੰਨ ਹੁੰਦਾ ਹੋਵੇ ਤਾਂ ਕਪਟੀ ਭੇਸ ਧਾਰ ਕੇ ਤੋਪਚੀ ਅਨੇਕਾਂ ਵਾਰੀ ਝੁਕ ਕੇ ਤੋਪ ਚਲਾਉਂਦਾ ਹੈ, ਤੇ ਪੋਸਤੀ ਵੀ ਨਸ਼ੇ ਵਿੱਚ ਅਨੇਕਾਂ ਝੌਕਾਂ ਖਾਉਂਦਾ ਸਿਰ ਨਿਵਾਉਂਦਾ ਹੈ; ਕੀ ਹੋਇਆ, ਜੇਕਰ ਮੱਲ ਭਾਵ ਪਹਿਲਵਾਨ ਨੇ ਅਨੇਕਾਂ ਡੰਡ ਕਢ ਲਏ, ਇਹ ਅਥਤੀਸ ਭਾਵ ਅਥਿੱਤਾਂ ਦੇ ਸੁਆਮੀ ਅਕਾਲ ਪੁਰਖ ਨੂੰ ਡੰਡੌਤ ਨਹੀਂ ਹੈ; ਕੀ ਹੋਇਆ, ਜੇ ਮੂੰਹ ਉਤਾਂਹ ਕਰਕੇ ਪਏ ਰਹੇ, ਰੋਗੀ ਵੀ ਤਾਂ ਮੂੰਹ ਉਤਾਂਹ ਕਰਕੇ ਹੀ ਪਿਆ ਰਹਿੰਦਾ ਹੈ, ਜੇ ਆਦਿ ਈਸ਼ਵਰ ਭਾਵ ਅਕਾਲ ਪੁਰਖ ਨੂੰ ਮੂੰਡ ਭਾਵ ਸੱਚੇ ਮਨੋਂ ਸੀਸ ਨਹੀਂ ਨਿਵਾਇਆ, ਤਾਂ ਕੁਝ ਵੀ ਨਹੀਂ ਪਾਇਆ; ਜੋ ਕਾਮਨਾਵਾਂ ਦੇ ਵਸ ਹੋਕੇ ਸਦਾ ਮਾਲਾ ਫੇਰਨ ਜਾਂ ਦਮੜੇ ਲੈਣ ਵਿੱਚ ਰਿਹਾ ਹੈ ਅਤੇ ਇਕ ਅਕਾਲਪੁਰਖ ਦੀ ਭਾਵਨਾ ਤੋਂ ਵਿਹੂਣਾ ਰਿਹਾ ਹੈ, ਉਹ ਜਗਤ ਦੇ ਈਸ਼ਵਰ ਅਰਥਾਤ ਪਰਮਾਤਮਾ ਨੂੰ ਕਿਸ ਤਰ੍ਹਾਂ ਪਾ ਲਏਗਾ।

. . . . . . . . . . . . . . . . . . . . . . . . .

**ਨਾਚਿਓ ਈ ਕਰਤ ਮੋਰ ਦਾਦਰ ਕਰਤ ਸੋਰ**
**ਸਦਾ ਘਨਘੋਰ ਘਨ ਕਰਿਓ ਈ ਕਰਤ ਹੈਂ॥**

ਏਕ ਪਾਇ ਠਾਢੇ ਸਦਾ ਬਨ ਮੈ ਰਹਤ ਬ੍ਰਿਛ
ਫੂਕ ਫੂਕ ਪਾਵ ਭੂਮ ਸ੍ਰਾਵਗ ਧਰਤ ਹੈਂ॥
ਪਾਹਨ ਅਨੇਕ ਜੁਗ ਏਕ ਠਉਰ ਬਾਸੁ ਕਰੈ
ਕਾਗ ਅਉਰ ਚੀਲ ਦੇਸ ਦੇਸ ਬਿਚਰਤ ਹੈਂ॥
ਗਿਆਨ ਕੇ ਬਿਹੀਨ ਮਹਾ ਦਾਨ ਮੈ ਨ ਹੂਜੇ ਲੀਨ
ਭਾਵਨਾ ਯਕੀਨ ਦੀਨ ਕੈਸੇ ਕੈ ਤਰਤ ਹੈਂ॥੧੧॥੮੧॥

ਜੇ ਛੈਣੇ ਚਿੱਮਟੇ ਵਜਾ ਕੇ ਨੱਚਣ-ਟੱਪਣ ਨਾਲ ਤੇ ਸ਼ੋਰ ਪਾਉਣ ਨਾਲ ਅਕਾਲ ਪੁਰਖ ਮਿਲਦਾ ਹੋਵੇ, ਤਾਂ ਬਦਲਾਂ ਦੀ ਘਨਘੋਰ ਸਮੇਂ ਮੋਰ ਨਾਚ ਕਰਦੇ ਟੱਪਦੇ ਹਨ, ਡੱਡੂ ਜਾਂ ਮੈਂਡਕ ਰੌਲਾ ਪਾਉਂਦੇ ਹਨ ਤੇ ਬੱਦਲ ਸਦਾ ਗੱਜਿਆ ਹੀ ਕਰਦੇ ਹਨ; ਜੇ ਇਕ ਪੈਰ ਦੇ ਭਾਰ ਖਲੋਤਿਆਂ ਉਹ ਪਰਮ-ਪੁਰਖ ਮਿਲਦਾ ਹੋਵੇ ਤਾਂ ਜੰਗਲ ਵਿੱਚ ਬ੍ਰਿਛ ਇਕ ਪੈਰ ਦੇ ਭਾਰ ਹੀ ਖੜੇ ਰਹਿੰਦੇ ਹਨ, ਜੇ ਜੀਵਾਂ ਨੂੰ ਦੁੱਖ ਨਾ ਦਿੱਤਿਆਂ ਉਹ ਪਰਮ-ਸੱਤਾ ਮਿਲਦੀ ਹੋਵੇ, ਤਾਂ ਸ੍ਰਾਵਗ ਭਾਵ ਜੈਨੀ ਸਾਧੂ ਧਰਤੀ ਉਤੇ ਫੂਕ-ਫੂਕ ਭਾਵ ਹੂੰਝ-ਹੂੰਝ ਕੇ ਹੀ ਪੈਰ ਧਰਦੇ ਹਨ; ਜੇ ਇਕੋ ਥਾਂ ਵੱਸਣ ਜਾਂ ਟਿਕਣ ਨਾਲ ਉਹ ਪ੍ਰਭੂ ਮਿਲਦਾ ਹੋਵੇ ਤਾਂ ਪੱਥਰ ਅਨੇਕਾਂ ਜੁਗ ਇਕ ਥਾਂ ਉਤੇ ਟਿਕਿਆ ਰਹਿੰਦਾ ਹੈ, ਜੇ ਭਰਮਣ ਕੀਤਿਆਂ ਹੀ ਉਹ ਅਕਾਲ ਪੁਰਖ ਮਿਲਦਾ ਹੋਵੇ, ਤਾਂ ਕਾਂ ਤੇ ਚੀਲ ਜਾਂ ਇਲ ਸਦਾ ਥਾਂ-ਥਾਂ ਦੇਸ ਦੇਸਾਂਤਰਾਂ ਵਿੱਚ ਫਿਰਦੇ ਹੀ ਰਹਿੰਦੇ ਹਨ; ਇਸ ਤਰ੍ਹਾਂ ਗਿਆਨ ਤੋਂ ਵਿਹੂਣੇ ਪੁਰਸ਼ ਮਹਾਦਾਨ ਭਾਵ ਅਕਾਲਪੁਰਖ ਵਿੱਚ ਲੀਨ ਨਹੀਂ ਹੋ ਸਕਦੇ, ਉਸ ਦੀ ਸ਼ਰਧਾ ਭਰੀ ਪ੍ਰੀਤ ਤੋਂ ਸਖਣੇ ਹੋਇਆਂ ਸੰਸਾਰ ਦੇ ਭਵ-ਸਾਗਰ ਤੋਂ ਕਿਵੇਂ ਤਰਿਆ ਜਾ ਸਕਦਾ ਹੈ?

ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ
ਕਬਹੂੰ ਸੰਨਿਆਸ ਭੇਸ ਬਨ ਕੈ ਦਿਖਾਵਈ॥
ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ
ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਈ॥
ਕਹੂੰ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ
ਕਹੂੰ ਡੰਡ ਧਾਰੀ ਹੁਇ ਕੈ ਲੋਗਨ ਭ੍ਰਮਾਵਈ॥
ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋਂ
ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ॥੧੨॥੮੨॥

ਜਿਸ ਤਰ੍ਹਾਂ ਇਕ ਸ੍ਵਾਂਗੀ ਜਾਂ ਬਹੁਰੂਪੀਆ ਕਦੇ ਜੋਗੀ ਤੇ ਕਦੇ ਬੈਰਾਗੀ ਬਣਦਾ ਹੈ ਤੇ ਕਦੇ ਸੰਨਿਆਸ ਰੂਪ ਧਾਰ ਕੇ ਵਿਖਾਉਂਦਾ ਹੈ; ਕਦੇ ਪਉਣ-ਆਹਾਰੀ ਤੇ ਕਦੇ ਤਾੜੀ ਭਾਵ ਸਮਾਧੀ ਲਾ ਕੇ ਬੈਠਦਾ ਹੈ, ਤੇ ਕਦੇ ਲੋਭ ਦੀ ਮਸਤੀ ਵਿੱਚ ਅਨੇਕ ਤਰ੍ਹਾਂ ਦੇ ਉਸ ਅਕਾਲ ਪੁਰਖ ਦੇ ਗੁਣ ਗਾਉਂਦਾ ਹੈ; ਕਦੇ ਬ੍ਰਹਮਚਾਰੀ ਬਣਦਾ ਹੈ, ਕਦੇ ਹੱਥ ਉਤੇ ਖੇਤੀ ਉਗਾ ਕੇ ਵਿਖਾਉਂਦਾ ਹੈ, ਤੇ ਕਦੇ ਡੰਡਧਾਰੀ ਬਣਕੇ ਲੋਕਾਂ ਨੂੰ ਭਰਮਾਉਂਦਾ ਹੈ; ਜੋ ਵੀ ਕਾਮਨਾਵਾਂ ਦੇ ਵਸ ਹੋ ਕੇ ਨਾਚ ਨਚਦਾ ਹੈ, ਗਿਆਨ ਤੋਂ ਵਿਹੂਣਾ ਹੋਣ ਕਰਕੇ ਬ੍ਰਹਮਲੋਕ ਨੂੰ ਕਿਵੇਂ ਪਾ ਸਕਦਾ ਹੈ।

. . . . . . . . . . . . . . . . . . . . . . . . . .

ਤਾਪ ਕੇ ਸਹੇ ਤੇ ਜੋ ਪਾਈਐ ਅਤਾਪ ਨਾਥ
ਤਾਪਨਾ ਅਨੇਕ ਤਨ ਘਾਇਲ ਸਹਤ ਹੈਂ॥
ਜਾਪ ਕੇ ਦੀਏ ਤੇ ਜੇ ਪੈ ਪਾਯਤ ਅਜਾਪ ਦੇਵ
ਪੂਦਨਾ ਸਦੀਵ ਤੁਹੀਂ ਤੁਹੀਂ ਉਚਰਤ ਹੈਂ॥
ਨਭ ਕੇ ਉਡੇ ਤੇ ਜੋ ਪੈ ਨਾਰਾਇਣ ਪਾਈਯਤ
ਅਨਲ ਅਕਾਸ ਪੰਛੀ ਡੋਲਬੋ ਕਰਤ ਹੈਂ॥
ਆਗ ਮੈ ਜਰੇ ਤੇ ਗਤਿ ਰਾਂਡ ਕੀ ਪਰਤ ਕਰ
ਪਤਾਲ ਕੇ ਬਾਸੀ ਕਿਉਂ ਭੁਜੰਗ ਨ ਤਰਤ ਹੈ॥੧੪॥੮੪॥

ਜੇ ਕਰ ਤਾਪ ਸਹਾਰਿਆਂ ਦੁੱਖਾਂ ਤੋਂ ਰਹਿਤ ਸੁਆਮੀ ਭਾਵ ਅਕਾਲ ਪੁਰਖ ਨੂੰ ਪਾ ਲਈਏ ਤਾਂ ਘਾਇਲ ਜਾਂ ਜ਼ਖ਼ਮੀ ਪੁਰਸ਼ ਅਨੇਕ ਤਰ੍ਹਾਂ ਦੇ ਕਸ਼ਟ ਸਰੀਰ ਉਤੇ ਸਹਿੰਦਾ ਹੈ, ਜੇ ਕਰ ਜਾਪ ਕੀਤਿਆਂ ਹੀ ਨਾ ਜਪੇ ਜਾ ਸੱਕਣ ਵਾਲੇ ਅਕਾਲ ਪੁਰਖ ਨੂੰ ਪਾ ਲਈਏ, ਤਾਂ ਪੂਦਨਾ ਪੰਛੀ ਤਾਂ ਸਦਾ 'ਤੁਹੀਂ ਤੁਹੀਂ' ਹੀ ਉਚਾਰਦਾ ਰਹਿੰਦਾ ਹੈ; ਜੇਕਰ ਆਕਾਸ਼ ਵਿੱਚ ਉਡਾਰੀਆਂ ਮਾਰਨ ਨਾਲ ਨਾਰਾਇਣ ਭਾਵ ਅਕਾਲ ਪੁਰਖ ਮਿਲਦਾ ਹੋਵੇ ਤਾਂ ਅਲਲ ਪੰਛੀ ਸਦਾ ਆਕਾਸ਼ ਵਿੱਚ ਹੀ ਉਡਾਰੀਆਂ ਲਾਉਂਦਾ ਹੈ; ਜੇ ਅੱਗ ਵਿੱਚ ਸੜਨ ਨਾਲ ਮੁਕਤੀ ਮਿਲਦੀ ਹੋਵੇ ਤਾਂ ਪਤੀ ਨਾਲ ਸਤੀ ਹੋਣ ਵਾਲੀ ਵਿਧਵਾ ਮੁਕਤ ਸਮਝੋ, ਜੇ ਗੁਫ਼ਾ ਵਿੱਚ ਰਹਿਣ ਨਾਲ ਮੁਕਤੀ ਮਿਲਦੀ ਹੋਵੇ ਤਾਂ ਪਾਤਾਲ ਵਿੱਚ ਵਸਣ ਵਾਲੇ ਸੱਪ ਕਿਉਂ ਨਹੀਂ ਮੁਕਤ ਹੁੰਦੇ।

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ॥੧੫॥੮੫॥

ਕੋਈ ਮੁੰਡੀਆਂ ਅਰਥਾਤ ਰਾਮਾਨੰਦੀ ਬੈਰਾਗੀ ਬਣਿਆ ਹੋਇਆ ਹੈ, ਕੋਈ ਸੰਨਿਆਸੀ ਤੇ ਕੋਈ ਜੋਗੀ ਬਣਿਆ ਹੋਇਆ ਹੈ, ਤੇ ਕੋਈ ਬ੍ਰਹਮਚਾਰੀ ਤੇ ਕੋਈ ਜਤੀ ਬਣਿਆ ਵੇਖਿਆ ਜਾਂਦਾ ਹੈ; ਕੋਈ ਹਿੰਦੂ ਹੈ, ਕੋਈ ਮੁਸਲਮਾਨ ਹੈ, ਕੋਈ ਰਾਫ਼ਜ਼ੀ ਭਾਵ ਸ਼ੀਆ ਹੈ, ਕੋਈ ਇਮਾਮ ਸਾਫ਼ੀ ਭਾਵ ਸਾਫਈ ਇਮਾਮ ਦੇ ਪੈਰੋਕਾਰ ਅਰਥਾਤ ਸੁੰਨੀ ਹੈ, ਪਰ ਸਾਰੀ ਮੱਨੁਖੀ ਜਾਤ ਦੀ ਪੈਦਾਇਸ਼ ਨੂੰ ਇਕੋ ਜਿਹਾ ਸਮਝਣਾ ਚਾਹੀਦਾ ਹੈ; ਸਭ ਦਾ ਕਰਤਾ ਉਹੀ ਅਕਾਲ ਪੁਰਖ ਕ੍ਰਿਪਾਲ-ਸਰੂਪ ਹੈ, ਜੋ ਸਭ ਨੂੰ ਰਿਜ਼ਕ ਦੇਣ ਵਾਲਾ ਤੇ ਦਿਆਲੂ ਹੈ, ਹੋਰ ਕੋਈ ਦੂਜਾ ਨਹੀਂ, ਤੇ ਲੋਕਾਂ ਦੇ ਧਾਰਮਿਕ ਵਿਤਕਰਿਆਂ ਦੇ ਭੇਦਾਂ ਨੂੰ ਭਰਮ ਦੀ ਭੁਲ ਹੀ ਮੰਨੋ; ਇਕੋ ਅਕਾਲ ਪੁਰਖ ਦੀ ਹੀ ਸੇਵਾ ਕਰੋ, ਸਭ ਦਾ ਗੁਰਦੇਵ ਅਰਥਾਤ ਵੱਡਾ

ਪ੍ਰਕਾਸ਼ਕ ਇਕੋ ਹੈ, ਸਭ ਲੋਕ ਉਸ ਇਕੋ ਦੇ ਸਰੂਪ ਹਨ, ਤੇ ਸਭਨਾਂ ਵਿੱਚ ਉਸ ਇਕੋ ਦੀ ਹੀ ਜੋਤਿ ਨੂੰ ਰਮਿਆ ਜਾਣਨਾ ਚਾਹੀਦਾ ਹੈ।

**ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ**
**ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥**
**ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ**
**ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥**
**ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ**
**ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥**
**ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ**
**ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥੮੬॥**

ਮੰਦਿਰ ਤੇ ਮਸੀਤ ਉਹੀ ਹੈ, ਪੂਜਾ ਤੇ ਨਮਾਜ਼ ਵੀ ਉਹੀ ਹੈ, ਸਭ ਮਨੁੱਖ ਇਕ ਹਨ, ਪਰ ਅਨੇਕਤਾ ਦਾ ਭੁਲੇਖਾ ਪੈਂਦਾ ਹੈ; ਦੈਂਤ, ਯਕਸ਼, ਗੰਧਰਬ, ਮੁਸਲਮਾਨ ਤੇ ਹਿੰਦੂ, ਜੋ ਵੇਖਦੇ ਹਾਂ, ਸਭ ਵੱਖੋ ਵੱਖਰੇ ਦੇਸ਼ਾਂ ਦੇ ਭੇਸ ਭਾਵ ਪਹਿਰਾਵੇ ਦੇ ਪ੍ਰਭਾਵ ਕਾਰਨ ਹਨ; ਸਭ ਦੀਆਂ ਅੱਖਾਂ ਇਕੋ ਜਿਹੀਆਂ ਹਨ, ਕੰਨ ਇਕੋ ਜਿਹੇ ਹਨ, ਸਰੀਰ ਇਕੋ ਜਿਹੇ ਹਨ ਤੇ ਬਨਾਵਟ ਇਕੋ ਜਿਹੀ ਹੈ, ਕਿਉਂਕਿ ਸਭ ਦੀ ਰਚਨਾ ਖਾਕ ਭਾਵ ਮਿੱਟੀ, ਬਾਦ ਭਾਵ ਹਵਾ, ਆਤਸ ਭਾਵ ਅੱਗ ਤੇ ਆਬ ਭਾਵ ਪਾਣੀ ਦੇ ਮੇਲ ਤੋਂ ਹੋਈ ਹੈ; ਅਲਹ ਭਾਵ ਇਸਲਾਮੀ ਧਰਮ ਦੀ ਪਰਮ-ਸੱਤਾ ਅਤੇ ਅਭੇਖ ਹਿੰਦੂ ਧਰਮ ਦੀ ਪਰਮ-ਸੱਤਾ ਉਹੀ ਇਕੋ ਸਰਬ-ਸ਼ਕਤੀਮਾਨ ਪਰਮਾਤਮਾ ਹੀ ਹੈ, ਜਿਸਦਾ ਪੁਰਾਨ ਤੇ ਕੁਰਾਨ ਵਿੱਚ ਕਥਨ ਹੈ, ਤੇ ਸਭ ਇਕੋ ਦਾ ਸਰੂਪ ਹਨ ਤੇ ਸਭ ਦੀ ਇਕੋ ਜਿਹੀ ਬਨਾਵਟ ਹੈ।

**ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ**
**ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ ॥**
**ਜੈਸੇ ਏਕ ਧੂਰਿ ਕੇ ਅਨੇਕ ਧੂਰ ਪੂਰਤ ਹੈ**
**ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ ॥**
**ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈ**
**ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ ॥**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ**
**ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ ॥੧੭॥੮੭॥**

ਜਿਸ ਤਰ੍ਹਾਂ ਇਕ ਅਗਨੀ ਤੋਂ ਕਰੋੜਾਂ ਕਨੂਕਾਂ ਭਾਵ ਅੱਗ ਦੀਆਂ ਚਿਣੰਗਾਂ ਪੈਦਾ ਹੁੰਦੀਆ ਹਨ, ਵੱਖੋ ਵੱਖ ਹੋਂਦ ਧਾਰ ਕੇ ਵੀ ਫਿਰ ਅਗਨੀ ਵਿੱਚ ਮਿਲ ਜਾਂਦੀਆਂ ਹਨ; ਜਿਸ ਤਰ੍ਹਾਂ ਮਿੱਟੀ ਤੋਂ ਅਨੇਕ ਧੂੜ ਦੇ ਜ਼ੱਰੇ ਪੈਦਾ ਹੁੰਦੇ ਹਨ, ਤੇ ਮਿੱਟੀ ਦੇ ਜ਼ੱਰੇ ਫਿਰ ਮਿੱਟੀ ਵਿੱਚ ਹੀ ਪਰਤ ਕੇ ਸਮਾ ਜਾਂਦੇ ਹਨ; ਜਿਸ ਤਰ੍ਹਾਂ ਇਕ ਸਮੁੰਦਰ ਤੋਂ ਕਰੋੜਾਂ ਲਹਿਰਾਂ ਉਠਦੀਆਂ ਹਨ, ਪਰ ਪਾਣੀ ਦੀਆਂ ਲਹਿਰਾਂ ਪਾਣੀ ਹੀ ਅਖਵਾਉਂਦੀਆਂ ਹਨ; ਤਿਵੇਂ ਬਿਸ੍ਵ-ਰੂਪ ਭਾਵ ਵਿਰਾਟ ਪਰਮ-ਸੱਤਾ ਤੋਂ ਜੜ੍ਹ ਤੇ ਚੇਤਨ ਪੈਦਾ ਹੁੰਦੇ ਹਨ ਤੇ ਫਿਰ ਉਸੇ ਵਿੱਚ ਹੀ

ਸਮਾ ਜਾਂਦੇ ਹਨ।

. . . . . . . . . . . . . . . . . . . . . . . . . . .

ਕੂਕਤ ਫਿਰਤ ਕੇਤੇ ਰੋਵਤ ਮਰਤ ਕੇਤੇ
ਜਲ ਮੈ ਡੁਬਤ ਕੇਤੇ ਆਗ ਮੈ ਜਰਤ ਹੈਂ ॥
ਕੇਤੇ ਗੰਗ ਬਾਸੀ ਕੇਤੇ ਮਦੀਨਾ ਮਕਾ ਨਿਵਾਸੀ
ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈਂ ॥
ਕਰਵਤ ਸਹਤ ਕੇਤੇ ਭੂਮਿ ਮੈ ਗਡਤ ਕੇਤੇ
ਸੂਆ ਪੈ ਚੜ੍ਹਤ ਕੇਤੇ ਦੂਖ ਕਉ ਭਰਤ ਹੈਂ ॥
ਗੈਨ ਮੈਂ ਉਡਤ ਕੇਤੇ ਜਲ ਮੈ ਰਹਤ ਕੇਤੇ
ਗਿਆਨ ਕੇ ਬਿਹੀਨ ਜਕ ਜਾਰੇ ਈ ਮਰਤ ਹੈ॥੧੯॥੮੯॥

ਪਰਮਾਤਮਾ ਦੀ ਪ੍ਰਾਪਤੀ ਲਈ, ਕਿਤਨੇ ਹੀ ਕੂਕਦੇ ਫਿਰਦੇ ਹਨ, ਕਿਤਨੇ ਹੀ ਰੋਂਦੇ ਮਰ ਜਾਂਦੇ ਹਨ, ਕਿਤਨੇ ਹੀ ਪਾਣੀ ਵਿੱਚ ਡੁੱਬਦੇ ਹਨ ਤੇ ਕਿਤਨੇ ਹੀ ਅੱਗ ਵਿੱਚ ਸੜਦੇ ਹਨ; ਕਿਤਨੇ ਹੀ ਗੰਗਾ-ਵਾਸੀ ਹਨ, ਕਿਤਨੇ ਹੀ ਮੱਕਾ ਤੇ ਮਦੀਨਾ ਨਿਵਾਸੀ ਹਨ, ਕਿਤਨੇ ਹੀ ਉਦਾਸੀ ਹੋਕੇ ਭੌਂਦੇ ਫਿਰਦੇ ਹਨ; ਕਿਤਨੇ ਹੀ ਕਾਸ਼ੀ ਵਿੱਚ ਆਰੇ ਦੀ ਧਾਰ ਸਹਿੰਦਿਆਂ ਮਰਦੇ ਹਨ, ਕਿਤਨੇ ਹੀ ਆਪਣੇ ਆਪ ਨੂੰ ਧਰਤੀ ਵਿੱਚ ਦਬਵਾ ਦਿੰਦੇ ਹਨ, ਕਿਤਨੇ ਹੀ ਸੂਆ ਭਾਵ ਸੂਲਾਂ ਦੇ ਸੇਜ ਉਤੇ ਚੜ੍ਹਦੇ ਹਨ, ਦੁੱਖਾਂ ਨੂੰ ਬਰਦਾਸ਼ਤ ਕਰਦੇ ਹਨ; ਕਿਤਨੇ ਹੀ ਰਿੱਧੀਆਂ-ਸਿੱਧੀਆਂ ਦੀ ਸ਼ਕਤੀ ਧਾਰ ਕੇ ਆਕਾਸ਼ ਵਿੱਚ ਉੱਡਦੇ ਹਨ, ਕਿਤਨੇ ਜਲ ਵਿੱਚ ਹੀ ਟਿਕਾਣਾ ਕਰਦੇ ਹਨ, ਤੇ ਕਿਤਨੇ ਹੀ ਗਿਆਨ ਤੋਂ ਸਖਣੇ ਲੋਕ ਜਕ ਜਾਰੈਈ ਭਾਵ ਮਚਦੀ ਅੱਗ ਵਿੱਚ ਸੜ ਕੇ ਹੀ ਮਰ ਜਾਂਦੇ ਹਨ।

ਸੋਧ ਹਾਰੇ ਦੇਵਤਾ ਬਿਰੋਧ ਹਾਰੇ ਦਾਨੋ
ਬਡੇ ਬੋਧ ਹਾਰੇ ਬੋਧਕ ਪ੍ਰਬੋਧ ਹਾਰੇ ਜਾਪਸੀ॥
ਘਸ ਹਾਰੇ ਚੰਦਨ ਲਗਾਇ ਹਾਰੇ ਚੋਆਚਾਰੁ
ਪੂਜ ਹਾਰੇ ਪਾਹਨ ਚਢਾਇ ਹਾਰੇ ਲਾਪਸੀ॥
ਗਾਹ ਹਾਰੇ ਗੋਰਨ ਮਨਾਇ ਹਾਰੇ ਮੜ੍ਹੀ
ਮੱਟ ਲੀਪ ਹਾਰੇ ਭੀਤਨ ਲਗਾਇ ਹਾਰੇ ਛਾਪਸੀ॥
ਗਾਇ ਹਾਰੇ ਗੰਧ੍ਰਬ ਬਜਾਇ ਹਾਰੇ ਕਿੰਨਰ
ਸਭ ਪਚ ਹਾਰੇ ਪੰਡਤ ਤਪੰਤ ਹਾਰੇ ਤਾਪਸੀ॥੨੦॥੯੦॥

ਉਸ ਪਰਮ ਸ਼ਕਤੀ ਨੂੰ ਪਾਉਣ ਲਈ ਦੇਵਤੇ ਖੋਜ ਕਰ-ਕਰ ਕੇ ਹਾਰ ਗਏ ਹਨ, ਦੁਸ਼ਮਨੀ ਕਰਨ ਵਾਲੇ ਦੈਂਤ ਹਾਰ ਗਏ ਹਨ, ਬੁੱਧੀਮਾਨ ਬੁੱਧੀ ਦਾ ਅਨੁਮਾਨ ਲਾ-ਲਾ ਕੇ ਹਾਰ ਗਏ ਹਨ, ਤੇ ਚੰਗੀ ਸੂਝ ਵਾਲੇ ਜਾਪ ਕਰ ਕਰ ਕੇ ਹਾਰ ਗਏ ਹਨ; ਚੰਦਨ ਘਿਸਾਉਣ ਵਾਲੇ ਪੁਜਾਰੀ ਹਾਰ ਗਏ ਹਨ, ਚੋਆ ਚਾਰੁ ਭਾਵ ਸੁੰਦਰ ਸੁਗੰਧੀਆਂ ਲਗਾਉਣ ਵਾਲੇ ਵੀ ਹਾਰ ਗਏ ਹਨ, ਤੇ ਪਾਹਨਾਂ ਭਾਵ ਠਾਕਰਾਂ ਦੀਆਂ ਮੂਰਤੀਆਂ ਨੂੰ ਪੂਜਣ ਵਾਲੇ ਵੀ ਹਾਰ ਗਏ ਹਨ; ਮੜ੍ਹੀਆਂ ਤੇ ਮੱਠਾਂ ਨੂੰ ਮੰਨਣ ਵਾਲੇ ਵੀ ਹਾਰ ਗਏ ਹਨ, ਕੰਧਾਂ ਦੀਆਂ ਮੂਰਤੀਆਂ ਨੂੰ

ਲਿੰਬਣ ਵਾਲੇ ਵੀ ਹਾਰ ਗਏ ਹਨ ਤੇ ਧਾਰਮਿਕ ਜਾਂ ਸੰਪਰਦਾਇਕ ਛਾਪੇ ਲਗਵਾਉਣ ਵਾਲੇ ਵੀ ਹਾਰ ਗਏ ਹਨ; ਰਾਗ ਗਾਉਣ ਵਾਲੇ ਇੰਦਰ-ਲੋਕ ਦੇ ਗੰਧਰਬ ਵੀ ਹਾਰ ਗਏ ਹਨ, ਸਾਜ ਵਜਾਉਣ ਵਾਲੇ ਕਿੰਨਰ ਹਾਰ ਗਏ ਹਨ, ਪੰਡਿਤ ਤੇ ਤਪਸਵੀ ਵੀ ਹਾਰ ਗਏ ਹਨ, ਪਰ ਉਸ ਪਰਮ-ਸੱਤਾ ਦਾ ਭੇਦ ਕੋਈ ਨਹੀਂ ਪਾ ਸਕਿਆ।

ਤ੍ਵ ਪ੍ਰਸਾਦਿ ॥ ਭੁਜੰਗ ਪ੍ਰਯਾਤ ਛੰਦ॥
ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ ॥
ਨ ਮੋਹੰ ਨ ਕ੍ਰੋਹੰ ਨ ਦ੍ਰੋਹੰ ਨ ਦ੍ਵੈਖੰ ॥
ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ ॥
ਨ ਮਿੱਤ੍ਰੰ ਨ ਸੱਤ੍ਰੰ ਨ ਪਿਤ੍ਰੰ ਨ ਮਾਤੰ ॥੧॥੯੧॥
ਨ ਨੇਹੰ ਨ ਗੇਹੰ ਨ ਕਾਮੰ ਨ ਧਾਮੰ॥
ਨ ਪੁੱਤ੍ਰੰ ਨ ਮਿੱਤ੍ਰੰ ਨ ਸੱਤ੍ਰੰ ਨ ਭਾਮੰ॥
ਅਲੇਖੰ ਅਭੇਖੰ ਅਜੋਨੀ ਸਰੂਪੰ॥
ਸਦਾ ਸਿਧਿ ਦਾ ਬੁੱਧਿ ਦਾ ਬ੍ਰਿੱਧ ਰੂਪੰ॥੨॥੯੨॥
ਨਹੀਂ ਜਾਨ ਜਾਈ ਕਛੂ ਰੂਪ ਰੇਖੰ॥
ਕਹਾ ਬਾਸੁ ਤਾ ਕੋ ਫਿਰੈ ਕਉਨ ਭੇਖੰ॥
ਕਹਾ ਨਾਮ ਤਾਕੈ ਕਹਾ ਕੈ ਕਹਾਵੈ॥
ਕਹਾ ਕੈ ਬਖਾਨੋ ਕਹੇ ਮੋ ਨ ਆਵੈ॥੩॥੯੩॥

ਅਕਾਲ ਪੁਰਖ ਦਾ ਨਾ ਕਿਸੇ ਨਾਲ ਪਿਆਰ ਹੈ, ਨਾ ਉਸਦਾ ਕੋਈ ਰੰਗ ਹੈ, ਨਾ ਕੋਈ ਰੂਪ ਹੈ, ਨਾ ਕੋਈ ਰੇਖਾ ਹੈ; ਨਾ ਕਿਸੇ ਨਾਲ ਮੋਹ ਹੈ, ਨਾ ਕੋਈ ਕ੍ਰੋਧ ਹੈ, ਨਾ ਧ੍ਰੋਹ ਹੈ, ਨਾ ਦ੍ਵੈਖ ਭਾਵ ਵਿਤਕਰਾ ਹੈ; ਨਾ ਉਸ ਦਾ ਕੋਈ ਵਿਸ਼ੇਸ਼ ਕਰਮ ਹੈ, ਨਾ ਉਸਨੂੰ ਕੋਈ ਭਰਮ ਹੈ, ਨਾ ਉਹ ਜਨਮ ਲੈਂਦਾ ਹੈ, ਨਾ ਉਸਦੀ ਕੋਈ ਜਾਤਿ ਹੈ, ਨਾ ਉਸਦਾ ਕੋਈ ਮਿੱਤ੍ਰ ਹੈ, ਨਾ ਕੋਈ ਵੈਰੀ ਹੈ, ਨਾ ਮਾਤਾ ਹੈ। ਉਸਦਾ ਨਾ ਕਿਸੇ ਨਾਲ ਸਨੇਹ ਹੈ, ਨਾ ਉਸ ਦਾ ਘਰ ਹੈ, ਨਾ ਕੋਈ ਕੰਮ ਹੈ, ਨਾ ਕੋਈ ਧਾਮੰ ਭਾਵ ਟਿਕਾਣਾ ਹੈ, ਉਸ ਦਾ ਨਾ ਕੋਈ ਪੁੱਤਰ ਹੈ, ਨਾ ਕੋਈ ਮਿੱਤਰ ਹੈ, ਨਾ ਕੋਈ ਵੈਰੀ ਹੈ ਨਾ ਕੋਈ ਭਾਮੰ ਭਾਵ ਇਸਤ੍ਰੀ ਹੈ; ਉਹ ਲੇਖੇ ਤੋਂ ਪਰੇ ਹੈ, ਭੇਖ ਭਾਵ ਵੇਸ ਤੋਂ ਰਹਿਤ ਹੈ, ਜੂਨਾਂ ਤੋਂ ਰਹਿਤ ਸਰੂਪ ਵਾਲਾ ਹੈ, ਉਹ ਹਮੇਸ਼ਾ ਸਿੱਧੀ ਦੇਣ ਵਾਲਾ, ਬੁੱਧੀ ਦੇਣ ਵਾਲਾ ਤੇ ਸਭ ਤੋਂ ਮਹਾਨ ਰੂਪ ਵਾਲਾ ਹੈ। ਉਸਦੀ ਕੋਈ ਰੂਪ-ਰੇਖਾ ਨਹੀਂ ਜਾਣੀ ਜਾ ਸਕਦੀ, ਨਾ ਪਤਾ ਲੱਗਦਾ ਹੈ ਕਿ ਉਸ ਦਾ ਵਾਸਾ ਕਿੱਥੇ ਹੈ, ਉਹ ਕਿਸ ਭੇਖ ਵਿੱਚ ਫਿਰਦਾ ਹੈ; ਉਸ ਦਾ ਨਾਮ ਕੀ ਹੈ, ਉਸ ਨੂੰ ਕਿੱਥੋਂ ਦਾ ਕਿਹਾ ਜਾਏ, ਇਸ ਬਾਰੇ ਕੀ ਕਹਿ ਕੇ ਦਸੀਏ, ਉਹ ਤਾਂ ਕਹਿਣ ਦੀ ਸੀਮਾ ਵਿੱਚ ਆਉਣ ਤੋਂ ਪਰੇ ਹੈ।

. . . . . . . . . . . . . . . . . . . . . . . . . .

ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਏ॥ ਉਸਾਰਿ ਗੜ੍ਹੇ ਫੇਰ ਮੇਟੇ ਬਨਾਏ॥
ਅਗਾਧੇ ਅਭੈ ਆਦਿ ਅਦ੍ਵੈ ਅਬਿਨਾਸੀ॥ ਪਰੇਅੰ ਪਰਾ ਪਰਮ ਪੂਰਨ ਪ੍ਰਕਾਸੀ॥੬॥੯੬॥

ਅਕਾਲ ਪੁਰਖ ਨੇ ਕਿਤਨੇ ਹੀ ਕ੍ਰਿਸ਼ਨ ਵਰਗੇ ਕਰੋੜਾਂ ਕੀੜੇ ਪੈਦਾ ਕੀਤੇ ਹਨ, ਜੋ ਪਹਿਲਾਂ ਬਣਾਏ, ਫੇਰ ਧਰਤੀ ਵਿੱਚ ਗੱਡੇ, ਫਿਰ ਬਣਾਏ ਤੇ ਫੇਰ ਮੇਟ ਦਿੱਤੇ ਹਨ; ਉਹ ਬਹੁਤ ਡੂੰਘਾ, ਭੈ ਤੋਂ ਰਹਿਤ ਹੈ, ਸਭ ਦਾ ਆਦਿ ਭਾਵ ਮੁੱਢ ਹੈ, ਦ੍ਵੈਤ ਤੋਂ ਬਿਨਾ ਤੇ ਨਾਸ ਹੋਣ ਤੋਂ ਰਹਿਤ ਹੈ, ਉਹ ਪਰੇਅੰ ਭਾਵ ਦੇਵਤਿਆਂ ਤੋਂ ਪਰੇ ਹੈ ਤੇ ਵੱਡਾ ਪ੍ਰਗਿਆ ਭਾਵ ਆਤਮ-ਬੁੱਧੀ ਦਾ ਪ੍ਰਕਾਸ਼ਕ ਹੈ।

. . . . . . . . . . . . . . . . . . . . . . . . . .

ਨਿਰੁਕਤੰ ਪ੍ਰਭਾ ਆਦਿ ਅਨੁਕਤੰ ਪ੍ਰਤਾਪੇ॥
ਅਜੁਕਤੰ ਅਛੈ ਆਦਿ ਅਵਿਕਤੇ ਅਥਾਪੇ॥
ਬਿਭੁਗਤੰ ਅਛੈ ਆਦਿ ਅੱਛੈ ਸਰੂਪੇ॥
ਨਮੋ ਏਕ ਰੂਪੇ ਨਮੋ ਏਕ ਰੂਪੇ॥੧੩॥੧੦੩॥

ਅਕਾਲ ਪੁਰਖ ਕਥਨ ਨਾ ਕੀਤੇ ਜਾਣ ਵਾਲੀ ਪ੍ਰਭਾ ਦਾ ਮਾਲਕ ਹੈ, ਆਦਿ ਕਾਲ ਤੋਂ ਹੀ ਕਥਨ ਨਾ ਕੀਤੇ ਜਾ ਸੱਕਣ ਵਾਲੇ ਪ੍ਰਤਾਪ ਦਾ ਮਾਲਕ ਹੈ, ਉਹ ਕਿਸੇ ਨਾਲ ਅਜੁਕਤੰ ਭਾਵ ਸੰਯੁਕਤ ਹੋਣ ਤੋਂ ਪਰੇ ਹੈ, ਨਾਸ ਹੋਣ ਤੋਂ ਰਹਿਤ ਹੈ, ਮੁੱਢ ਤੋਂ ਹੀ ਦੇਹ ਤੋਂ ਬਿਨਾਂ ਕਿਸੇ ਤਰ੍ਹਾਂ ਨਾ ਥਾਪੇ ਜਾ ਸੱਕਣ ਵਾਲਾ ਹੈ; ਉਹ ਭੋਗੇ ਨਾ ਜਾ ਸੱਕਣ ਵਾਲਾ, ਨਾਸ ਨਾ ਹੋ ਸੱਕਣ ਵਾਲਾ, ਸ਼ੁਰੂ ਤੋਂ ਹੀ ਵਿਨਾਸ਼ ਤੋਂ ਉੱਪਰ ਸਰੂਪ ਵਾਲਾ ਹੈ, ਉਸ ਇਕ ਰੂਪ ਵਾਲੇ ਨੂੰ ਨਮਸਕਾਰ ਹੈ ਤੇ ਉਸ ਇਕ ਰੂਪ ਵਾਲੇ ਨੂੰ ਫਿਰ ਨਮਸਕਾਰ ਹੈ।

. . . . . . . . . . . . . . . . . . . . . . . . . .

ਕਹੂੰ ਅਛ੍ਰ ਕੇ ਪਛ੍ਰ ਕੇ ਸਿੱਧ ਸਾਧੇ॥
ਕਹੂੰ ਸਿੱਧ ਕੇ ਬੁੱਧਿ ਕੇ ਬ੍ਰਿੱਧ ਲਾਧੇ॥
ਕਹੂੰ ਅੰਗ ਕੇ ਰੰਗ ਕੇ ਸੰਗਿ ਦੇਖੇ॥
ਕਹੂੰ ਜੰਗ ਕੇ ਰੰਗ ਕੇ ਰੰਗ ਪੇਖੇ॥੧੭॥੧੦੭॥
ਕਹੂੰ ਧਰਮ ਕੇ ਕਰਮ ਕੇ ਹਰਮ ਜਾਨੇ॥
ਕਹੂੰ ਧਰਮ ਕੇ ਕਰਮ ਕੇ ਭਰਮ ਮਾਨੇ॥
ਕਹੂੰ ਚਾਰ ਚੇਸਟਾ ਕਹੂੰ ਚਿਤ੍ਰ ਰੂਪੰ॥
ਕਹੂੰ ਪਰਮ ਪ੍ਰਗਯਾ ਕਹੂੰ ਸਰਬ ਭੂਪੰ॥੧੮॥੧੦੮॥

ਹੇ ਅਕਾਲ ਪੁਰਖ! ਕਿਤੇ ਤੁਸੀਂ ਅੱਖਰਾਂ ਦੇ ਪੱਛਰ ਅਰਥਾਤ ਪ੍ਰਤਯਯ ਹੋ, ਕਿਤੇ ਉਨ੍ਹਾਂ ਪ੍ਰਤਯਯਾਂ ਦੇ ਸਿੱਧ ਰੂਪ ਹੋ, ਕਿਤੇ ਉਨ੍ਹਾਂ ਦੇ ਸਾਧਨਾ ਰੂਪ ਭਾਵ ਵਿਆਕਰਣ ਦੇ ਸ਼ਬਦਾਂ ਦੇ ਰੂਪ ਤੇ ਉਨ੍ਹਾਂ ਦੀ ਰੂਪ ਸਾਧਨਾ ਹੋ, ਤੁਸੀਂ ਕਿਤੇ ਸਿੱਧ ਰੂਪ ਹੋ, ਕਿਤੇ ਬੁੱਧੀ ਨੂੰ ਪ੍ਰਾਪਤ ਕਰਨ ਵਾਲੇ ਬੁਧੀਮਾਨ ਹੋ, ਕਿਤੇ ਅੰਗ ਭਾਵ ਇਸਤ੍ਰੀ ਦੇ ਰੰਗ ਅਰਥਾਤ ਪਿਆਰ ਦੀ ਮੌਜ ਵਿੱਚ ਮਸਤ ਹੋ, ਕਿਤੇ ਜੰਗ ਦੀ ਮਸਤੀ ਦੇ ਉਤਸਾਹ ਵਿੱਚ ਭਰੇ ਦਿੱਸਦੇ ਹੋ। ਤੁਸੀਂ ਕਿਤੇ ਧਰਮ ਦੇ ਕੰਮਾਂ ਦਾ ਆਸਰਾ ਜਾਣੇ ਜਾਂਦੇ ਹੋ, ਕਿਤੇ ਧਰਮ ਦੇ ਕੰਮਾਂ ਨੂੰ ਭਰਮ ਮੰਨਣ ਵਾਲੇ ਹੋ, ਕਿਤੇ ਤੁਸੀਂ ਚੰਗੀ ਚੇਸ਼ਟਾ ਕਰਨ ਵਾਲੇ ਹੋ ਤੇ ਕਿਤੇ ਚਿੱਤ੍ਰ ਭਾਵ ਚੇਸ਼ਟਾ ਰਹਿਤ ਸਰੂਪ ਵਾਲੇ ਹੋ, ਤੁਸੀਂ ਕਿਤੇ ਸ੍ਰੇਸ਼ਟ ਬੁੱਧੀ ਵਾਲੇ ਹੋ, ਤੇ ਕਿਤੇ ਸਭਨਾਂ ਦੇ ਰਾਜੇ ਹੋ।

. . . . . . . . . . . . . . . . . . . . . . . . . . . . . .

ਕਹੂੰ ਰਾਜਸੀ ਸਾਤਕੀ ਤਾਮਸੀ ਹੋ॥
ਕਹੂੰ ਜੋਗ ਬਿਦਯਾ ਧਰੇ ਤਾਪਸੀ ਹੋ॥
ਕਹੂੰ ਰੋਗ ਰਹਿਤਾ ਕਹੂੰ ਜੋਗ ਜੁਗਤੰ॥
ਕਹੂੰ ਭੂਮਿ ਕੀ ਭੁਗਤ ਮੈ ਭਰਮ ਭੁਗਤੰ॥੨੦॥੧੧੦॥
ਕਹੂੰ ਦੇਵ ਕੰਨਿਆ ਕਹੂੰ ਦਾਨਵੀ ਹੋ॥
ਕਹੂੰ ਜੱਛ ਬਿਦਯਾ ਧਰੇ ਮਾਨਵੀ ਹੋ॥
ਕਹੂੰ ਰਾਜਸੀ ਹੋ ਕਹੂੰ ਰਾਜ ਕੰਨਿਆ॥
ਕਹੂੰ ਸ੍ਰਿਸਟਿ ਕੇ ਪ੍ਰਿਸਟ ਕੀ ਰਿਸਟ ਪੰਨਿਆ॥੨॥੧੧੧॥
ਕਹੂੰ ਬੇਦ ਬਿਦਿਆ ਕਹੂੰ ਬਿਓਮ ਬਾਨੀ॥
ਕਹੂੰ ਕੋਕ ਕੀ ਕਾਬਿ ਕੱਥੈ ਕਹਾਨੀ॥
ਕਹੂੰ ਅਦ੍ਰ ਸਾਰੰ ਕਹੂੰ ਭਦ੍ਰ ਰੂਪੰ॥
ਕਹੂੰ ਮੱਦ੍ਰ ਬਾਨੀ ਕਹੂੰ ਛਿਦ੍ਰ ਸਰੂਪੰ॥੨੨॥੧੧੨॥

ਹੇ ਅਕਾਲ ਪੁਰਖ! ਤੁਸੀਂ ਕਿਤੇ ਰਜੋ ਗੁਣਾਂ ਵਾਲੇ ਹੋ, ਕਿਤੇ ਸਤੋਗੁਣਾਂ ਵਾਲੇ ਤੇ ਕਿਤੇ ਤਮੋਗੁਣਾ ਵਾਲੇ ਹੋ, ਕਿਤੇ ਜੋਗ ਵਿਦਿਆ ਨੂੰ ਧਾਰਨ ਕਰਨ ਵਾਲੇ ਤਾਪਸੀ ਭਾਵ ਤਪਸਵੀ ਹੋ, ਕਿਤੇ ਰੋਗਾਂ ਨੂੰ ਹਰਨ ਵਾਲੇ ਹੋ, ਕਿਤੇ ਜੋਗ ਨਾਲ ਜੁੜੇ ਹੋਏ ਹੋ, ਕਿਤੇ ਧਰਤੀ ਦੀਆਂ ਭੋਗਣ ਯੋਗ ਵਸਤੂਆਂ ਦੇ ਭੋਗਣ ਦੇ ਭਰਮ ਵਿੱਚ ਭੁੱਲੇ ਹੋਏ ਹੋ। ਤੁਸੀਂ ਕਿਤੇ ਦੇਵ-ਪੁੱਤਰੀ, ਕਿਤੇ ਦੈਂਤ-ਪੁੱਤਰੀ, ਕਿਤੇ ਯਕਸ਼-ਪੁੱਤਰੀ ਹੋ, ਕਿਤੇ ਵਿਦਿਆ-ਧਾਰੀ ਹੋ, ਕਿਤੇ ਮਾਨਵ-ਪੁੱਤਰੀ ਹੋ, ਕਿਤੇ ਪਟਰਾਣੀ ਹੋ, ਕਿਤੇ ਰਾਜ-ਕੰਨਿਆਂ ਹੋ, ਕਿਤੇ ਸ੍ਰਿਸਟਿ ਕੇ ਪ੍ਰਿਸਟ ਭਾਵ ਸ੍ਰਿਸ਼ਟੀ ਦੇ ਥਲੇ ਪਾਤਾਲ ਦੀ ਉੱਤਮ ਪਨੰਗ ਅਰਥਾਤ ਨਾਗ-ਪੁੱਤਰੀ ਹੋ। ਤੁਸੀਂ ਕਿਤੇ ਵੇਦ-ਵਿਦਿਆ ਹੋ, ਕਿਤੇ ਬਿਓਮ ਭਾਵ ਆਕਾਸ਼ਬਾਣੀ ਹੋ, ਕਿਤੇ ਕੋਕ-ਸ਼ਾਸਤ੍ਰ ਦੀ ਕਾਵਿ-ਕਥਾ ਹੋ, ਕਿਤੇ ਅਦ੍ਰਸਾਰੰ ਭਾਵ ਲੋਹਾ ਹੋ, ਕਿਤੇ ਭਦ੍ਰ ਭਾਵ ਸੋਨਾ ਹੋ, ਤੁਸੀਂ ਕਿਤੇ ਮੰਗਲਮਈ ਬੋਲ ਵਾਲੇ ਹੋ ਤੇ ਕਿਤੇ ਛਿਦ੍ਰ ਭਾਵ ਕਲੰਕ ਦੇ ਸਰੂਪ ਵਾਲੇ ਹੋ।

ਕਹੂੰ ਬੇਦ ਬਿਦਿਆ ਕਹੂੰ ਕਾਬ ਰੂਪੰ ॥
ਕਹੂੰ ਚੇਸਟਾ ਚਾਰ ਚਿਤ੍ਰੰ ਸਰੂਪੰ ॥
ਕਹੂੰ ਪਰਮ ਪੁਰਾਨ ਕੋ ਪਾਰ ਪਾਵੈ ॥
ਕਹੂੰ ਬੈਠ ਕੁਰਾਨ ਕੇ ਗੀਤ ਗਾਵੈ ॥੨੩॥੧੧੩॥
ਕਹੂੰ ਸੁੱਧ ਸੇਖੰ ਕਹੂੰ ਬ੍ਰਹਮ ਧਰਮੰ ॥
ਕਹੂੰ ਬ੍ਰਿਧ ਅਵਸਥਾ ਕਹੂੰ ਬਾਲ ਕਰਮੰ ॥
ਕਹੂੰ ਜੁਆ ਸਰੂਪੰ ਜਰਾ ਰਹਤ ਦੇਹੰ ॥
ਕਹੂੰ ਨੇਹ ਦੇਹੰ ਕਹੂੰ ਤਿਆਗ ਗ੍ਰੇਹੰ ॥੨੪॥੧੧੪॥

ਹੇ ਅਕਾਲ ਪੁਰਖ! ਤੁਸੀਂ ਕਿਤੇ ਵੇਦ ਵਿਦਿਆ ਹੋ, ਕਿਤੇ ਕਾਵਿ ਰੂਪ ਹੋ, ਕਿਤੇ ਚੰਗੀ ਚੇਸ਼ਟਾ ਕਰਨ ਵਾਲੇ ਹੋ, ਕਿਤੇ ਚੇਸ਼ਟਾ ਤੋਂ ਰਹਿਤ ਅਵਸਥਾ ਵਾਲੇ ਹੋ, ਕਿਤੇ ਪਵਿੱਤਰ

ਪੁਰਾਣਾਂ ਦੇ ਭੇਦ ਨੂੰ ਪਾਉਣ ਵਾਲੇ ਹੋ, ਤੇ ਕਿਤੇ ਬੈਠ ਕੇ ਕੁਰਾਨ ਦੀਆਂ ਆਇਤਾਂ ਗਾਉਂਦੇ ਹੋ। ਤੁਸੀਂ ਕਿਤੇ ਪੱਕੇ ਮੁਸਲਮਾਨ ਹੋ, ਕਿਤੇ ਬ੍ਰਾਹਮਣ ਧਰਮ ਦੀ ਪਾਲਣਾ ਕਰ ਰਹੇ ਹੋ, ਕਿਤੇ ਬਿਰਧ ਉਮਰਾਂ ਵਾਲੇ ਹੋ, ਕਿਤੇ ਬਾਲਾਂ ਵਾਲੇ ਕਰਮ ਕਰਦੇ ਹੋ, ਕਿਤੇ ਜਵਾਨ ਸਰੂਪ ਹੋ, ਕਿਤੇ ਜਰਾ ਭਾਵ ਬੁਢੇਪੇ ਤੋਂ ਰਹਿਤ ਸਰੀਰ ਵਾਲੇ ਹੋ, ਕਿਤੇ ਦੇਹ ਜਾਂ ਸਰੀਰ ਨੂੰ ਪਿਆਰ ਕਰਨ ਵਾਲੇ ਹੋ ਤੇ ਕਿਤੇ ਘਰ ਦਾ ਤਿਆਗ ਕਰਨ ਵਾਲੇ ਹੋ।

**ਕਹੂੰ ਆਰਬੀ ਤੋਰਕੀ ਪਾਰਸੀ ਹੋ ॥**
**ਕਹੂੰ ਪਹਲਵੀ ਪਸ਼ਤਵੀ ਸੰਸਕ੍ਰਿਤੀ ਹੋ ॥**
**ਕਹੂੰ ਦੇਸ ਭਾਖਯਾ ਕਹੂੰ ਦੇਵ ਬਾਨੀ ॥**
**ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ ॥੨੬॥੧੧੬॥**
**ਕਹੂੰ ਮੰਤ੍ਰ ਬਿਦਿਆ ਕਹੂੰ ਤੰਤ੍ਰ ਸਾਰੰ ॥**
**ਕਹੂੰ ਜੰਤ੍ਰ ਰੀਤੰ ਕਹੂੰ ਸਸਤ੍ਰ ਧਾਰੰ ॥**
**ਕਹੂੰ ਹੋਮ ਪੂਜਾ ਕਹੂੰ ਦੇਵ ਅਰਚਾ ॥**
**ਕਹੂੰ ਪਿੰਗੁਲਾ ਚਾਰਣੀ ਗੀਤ ਚਰਚਾ ॥੨੭॥੧੧੭॥**

ਹੇ ਅਕਾਲ ਪੁਰਖ! ਤੁਸੀਂ ਕਿਤੇ ਅਰਬੀ ਭਾਸ਼ਾ ਹੋ, ਕਿਤੇ ਤੁਰਕੀ ਤੇ ਕਿਤੇ ਪਾਰਸੀ ਭਾਵ ਫਾਰਸੀ ਭਾਸ਼ਾ ਹੋ, ਕਿਤੇ ਸੰਸਕ੍ਰਿਤੀ ਭਾਵ ਪ੍ਰਾਕ੍ਰਿਤ ਭਾਸ਼ਾ ਹੋ, ਕਿਤੇ ਦੇਸ ਭਾਸ਼ਾ ਹੋ, ਕਿਤੇ ਦੇਵ ਬਾਣੀ ਭਾਵ ਸੰਸਕ੍ਰਿਤ ਭਾਸ਼ਾ ਹੋ, ਕਿਤੇ ਰਾਜ ਦੀ ਵਿਦਿਆ ਹੋ ਤੇ ਕਿਤੇ ਆਪ ਹੀ ਰਾਜਧਾਨੀ ਹੋ। ਤੁਸੀਂ ਕਿਤੇ ਮੰਤਰ ਵਿਦਿਆ ਹੋ, ਕਿਤੇ ਤੰਤਰ ਸ਼ਾਸਤਰ ਹੋ, ਕਿਤੇ ਜੰਤਰਾਂ ਅਰਥਾਤ ਯੰਤਰਾਂ ਦੀ ਗਿਆਨ ਰੀਤ ਦੱਸਣ ਵਾਲੇ ਹੋ ਤੇ ਕਿਤੇ ਸ਼ਸਤਰ ਵਿਦਿਆ ਦੇ ਆਧਾਰ ਹੋ, ਕਿਤੇ ਹੋਮ ਯੱਗ ਤੇ ਪੂਜਾ ਦੀ ਵਿਦਿਆ ਹੋ, ਕਿਤੇ ਦੇਵ-ਪੂਜਨ ਦੀ ਵਿਦਿਆ ਹੋ, ਕਿਤੇ ਪਿੰਗੁਲਾਚਾਰਣੀ ਅਰਥਾਤ ਪਿੰਗਲ ਆਚਾਰਯ ਦੇ ਬਣਾਏ ਛੰਦ ਸ਼ਾਸਤਰ ਦੇ ਸਰੂਪ ਹੋ ਤੇ ਕਿਤੇ ਸੰਗੀਤ ਦੀ ਚਰਚਾ ਕਰਨ ਵਾਲੇ ਹੋ।

. . . . . . . . . . . . . . . . . . . . . . . . . .

**ਨਮੋ ਨਾਥ ਪੂਰੇ ਸਦਾ ਸਿੱਧ ਦਾਤਾ॥**
**ਅਛੇਦੀ ਅਛੈ ਆਦਿ ਅਦ੍ਵੈ ਬਿਧਾਤਾ॥**
**ਨ ਤ੍ਰਸਤੰ ਨ ਗ੍ਰਸਤੰ ਸਮਸਤੰ ਸਰੂਪੇ॥**
**ਨਮਸਤੰ ਨਮਸਤੰ ਤੁਅਸਤੰ ਅਭੂਤੇ॥੩੦॥੧੨੦॥**

ਹੇ ਪੂਰਨ ਸੁਆਮੀ ਅਕਾਲ ਪੁਰਖ! ਤੁਹਾਨੂੰ ਨਮਸਕਾਰ ਹੈ, ਤੁਸੀਂ ਸਦਾ ਸਿੱਧੀਆਂ ਦੇ ਦਾਤਾ ਹੋ, ਤੁਸੀਂ ਅਛੇਦ, ਅਛੈ ਭਾਵ ਨਾਸ-ਰਹਿਤ, ਮੁੱਢ ਤੋਂ ਹੀ ਦ੍ਵੈਤ ਤੋਂ ਰਹਿਤ ਹੋ ਤੇ ਬਿਧਾਤਾ ਭਾਵ ਕਰਮਾਂ ਦਾ ਫਲ ਦੇਣ ਵਾਲੇ ਹੋ; ਤੁਸੀਂ ਨਾ ਕਿਸੇ ਤੋਂ ਤ੍ਰਸਤੰ ਭਾਵ ਡਰਦੇ ਹੋ, ਨਾ ਕਿਸੇ ਦੀ ਗ੍ਰਸਤੰ ਭਾਵ ਪਕੜ ਵਿੱਚ ਆਉਂਦੇ ਹੋ, ਤੇ ਤੁਸੀਂ ਤਾਂ ਸਭਨਾਂ ਦੇ ਸਰੂਪ ਵਾਲੇ ਹੋ, ਹੇ ਅਚਰਜ ਸਰੂਪ ਪ੍ਰਭੂ! ਤੁਹਾਨੂੰ ਨਮਸਕਾਰ ਹੈ, ਫਿਰ ਨਮਸਕਾਰ ਹੈ।

**ਤ੍ਵ ਪ੍ਰਸਾਦਿ॥ ਪਾਧੜੀ ਛੰਦ ॥**

**ਅਬਯਕਤ ਤੇਜ ਅਨਭਉ ਪ੍ਰਕਾਸ॥ ਅੱਛੈ ਸਰੂਪ ਅਦ੍ਵੈ ਅਨਾਸ॥**

**ਅਨਤੁਟ ਤੇਜ ਅਨਖੁਟ ਭੰਡਾਰ॥ ਦਾਤਾ ਦੁਰੰਤ ਸਰਬੰ ਪ੍ਰਕਾਰ॥੧॥੧੨੧॥**

ਹੇ ਅਕਾਲ ਪੁਰਖ! ਤੁਸੀਂ ਬਿਨਾਂ ਕਿਸੇ ਆਕਾਰ ਦੇ, ਤੇਜ ਸਰੂਪ ਤੇ ਅਨੁਭਵ ਦੁਆਰਾ ਪ੍ਰਾਪਤ ਹੋਣ ਵਾਲੇ ਗਿਆਨ ਦਾ ਪ੍ਰਕਾਸ਼ ਹੋ, ਤੁਸੀਂ ਨਾਸ ਹੋਣ ਤੋਂ ਰਹਿਤ ਸਰੂਪ ਵਾਲੇ ਹੋ, ਦ੍ਵੈਤ ਤੋਂ ਬਿਨਾਂ ਤੇ ਅਨਾਸ ਭਾਵ ਆਸ ਤੋਂ ਰਹਿਤ ਹੋ; ਤੁਹਾਡਾ ਤੇਜ ਅਟੁਟ ਹੈ ਤੇ ਭੰਡਾਰ ਅਖੁੱਟ ਹੈ, ਅਤੇ ਹਰ ਤਰ੍ਹਾਂ ਦੀਆਂ ਦੁਰੰਤ ਭਾਵ ਬੇਅੰਤ ਦਾਤਾਂ ਦੇਣ ਵਾਲੇ ਹੋ।

. . . . . . . . . . . . . . . . . . . . . . . . . .

**ਕਈ ਦੇਸ ਦੇਸ ਭਾਖਾ ਰਟੰਤ॥**
**ਕਈ ਦੇਸ ਦੇਸ ਬਿਦਿਆ ਪੜ੍ਹੰਤ॥**
**ਕਈ ਕਰਤ ਭਾਂਤ ਭਾਂਤਨ ਬਿਚਾਰ॥**
**ਨਹੀ ਨੈਕ ਤਾਸੁ ਪਾਯਤ ਨ ਪਾਰ॥੧੩॥੧੩੩॥**
**ਕਈ ਤੀਰਥ ਤੀਰਥ ਭਰਮਤ ਸੁ ਭਰਮ॥**
**ਕਈ ਅਗਨ ਹੋਤ੍ਰ ਕਈ ਦੇਵ ਕਰਮ॥**
**ਕਈ ਕਰਤ ਬੀਰ ਬਿਦਿਆ ਬਿਚਾਰ॥**
**ਨਹੀ ਤਦਪ ਤਾਸ ਪਾਯਤ ਨ ਪਾਰ॥੧੪॥੧੩੪॥**

ਕਈ ਦੇਸਾਂ-ਦੇਸਾਂ ਦੀ ਬੋਲੀ ਸਿੱਖਦੇ ਹਨ, ਕਈ ਦੇਸਾਂ-ਦੇਸਾਂ ਵਿੱਚ ਜਾਕੇ ਵਿਦਿਆ ਪੜ੍ਹਦੇ ਹਨ, ਕਈ ਭਾਂਤ-ਭਾਂਤ ਦੀ ਵਿਚਾਰ ਕਰਦੇ ਹਨ, ਪਰ ਫਿਰ ਵੀ ਤਾਸੁ ਭਾਵ ਅਕਾਲ ਪੁਰਖ ਦਾ ਨੈਕ ਅਰਥਾਤ ਜ਼ੱਰਾ ਜਿਨਾਂ ਵੀ ਅੰਤ ਨਹੀਂ ਪਾ ਸਕਦੇ। ਕਈ ਅਨੇਕ ਤੀਰਥਾਂ ਉਤੇ ਭਰਮ-ਵਸ ਭੌਂਦੇ ਫਿਰਦੇ ਹਨ, ਕਈ ਅਗਨ ਹੋਤ੍ਰ ਭਾਵ ਹੋਮ ਯੱਗ ਕਰਦੇ ਹਨ, ਕਈ ਦੇਵਤਿਆਂ ਦੀ ਪ੍ਰਸੰਨਤਾ ਲਈ ਪੂਜਾ-ਕਰਮ ਕਰਦੇ ਹਨ, ਕਈ ਬੀਰ ਭਾਵ ਸ਼ਸਤਰ ਵਿਦਿਆ ਦੀ ਵਿਚਾਰ ਕਰਦੇ ਹਨ, ਤਦ ਵੀ ਉਸ ਅਕਾਲ ਪੁਰਖ ਦਾ ਪਾਰ ਭਾਵ ਅੰਤ ਨਹੀਂ ਪਾ ਸਕਦੇ।

. . . . . . . . . . . . . . . . . . . . . . . . . .

**ਕਈ ਕਰਤ ਜੋਗ ਕਲਪੰ ਪ੍ਰਜੰਤ ॥**
**ਨਹੀ ਤਦਪਿ ਤਾਸ ਪਾਯਤ ਨ ਅੰਤ ॥**
**ਕਈ ਕਰਤ ਕੋਟ ਬਿੱਦਿਆ ਬਿਚਾਰ ॥**
**ਨਹੀ ਤਦਪਿ ਦਿਸਟਿ ਦੇਖੈ ਮੁਰਾਰਿ ॥੧੯॥੧੩੯॥**
**ਬਿਨ ਭਗਤਿ ਮੁਕਤਿ ਨਹੀ ਪਰਤ ਪਾਨ ॥**
**ਬਹੁ ਕਰਤ ਹੋਮ ਅਰੁ ਜੱਗ ਦਾਨ ॥**
**ਬਿਨ ਏਕ ਨਾਮ ਇਕ ਚਿੱਤ ਲੀਨ ॥**
**ਫੋਕਟੋ ਸਰਬ ਧਰਮਾ ਬਿਹੀਨ ॥੨੦॥੧੪੦॥**

ਕਈ ਕਲਪਾਂ ਜਿੰਨੇ ਲੰਬੇ ਸਮੇਂ ਤੋਂ ਜੋਗ ਧਾਰ ਕੇ ਜਪ ਕਰਦੇ ਰਹੇ ਹਨ, ਤਦ ਵੀ ਉਸ ਅਕਾਲ ਪੁਰਖ ਦਾ ਅੰਤ ਨਹੀਂ ਪਾ ਸਕੇ; ਕਈ ਕਰੋੜਾਂ ਪ੍ਰਕਾਰ ਦੀ ਵਿਦਿਆ ਦੀ ਵਿਚਾਰ ਕਰਦੇ ਰਹੇ ਹਨ, ਤਦ ਵੀ ਉਸ ਮੁਰਾਰਿ ਰੂਪ ਜਾਂ ਮੁਰ ਰਾਖਸ਼ ਨੂੰ ਮਾਰਨ ਵਾਲੇ ਅਕਾਲ

ਪੁਰਖ ਦੇ ਦਰਸ਼ਨ ਨਹੀਂ ਕਰ ਸਕੇ। ਭਗਤੀ ਦੀ ਸ਼ਕਤੀ ਤੋਂ ਬਿਨਾਂ ਉਸ ਅਕਾਲ ਪੁਰਖ ਦਾ ਅੰਤ ਨਹੀਂ ਪਾਇਆ ਜਾ ਸਕਦਾ, ਭਾਵੇਂ ਕਿਤਨੇ ਹੀ ਜ਼ਿਆਦਾ ਹੋਮ ਤੇ ਜਗ ਕੀਤੇ ਜਾਣ,ਤੇ ਇਸ ਲਈ ਬਿਨਾਂ ਇਕ ਨਾਮ ਵਿੱਚ ਇਕਾਗਰ ਚਿੱਤ ਮਗਨ ਹੋਏ ਤੋਂ ਹੋਰ ਸਾਰੇ ਧਰਮ ਕਰਮ ਫੋਕਟ ਭਾਵ ਨਿਕੰਮੇ ਹਨ।

**ਤ੍ਵ ਪ੍ਰਸਾਦਿ॥ ਤੋਟਕ ਛੰਦ ॥**

**ਜਯ ਜੰਪਤ ਜੁੱਗਣ ਜੂਹ ਜੁਅੰ॥**
**ਭੈ ਕੰਪਹਿ ਮੇਰੁ ਪਯਾਲ ਭੁਅੰ॥**
**ਤਪ ਤਾਪਸ ਸਰਬ ਜਲੇ ਰੁ ਥਲੰ॥**
**ਧਨ ਉਚਰਤ ਇੰਦ੍ਰ ਕੁਬੇਰ ਬਲੰ॥੧॥੧੪੧॥**
**ਅਨਖੇਦ ਸਰੂਪ ਅਭੇਦ ਅਭਿਅੰ॥**
**ਅਨਖੰਡ ਅਭੂਤ ਅਛੇਦ ਅਛਿਅੰ॥**
**ਅਨਕਾਲ ਅਪਾਲ ਦਇਆਲ ਸੁਅੰ॥**
**ਜਿੰਹ ਠਟੀਅੰ ਮੇਰ ਆਕਾਸ ਭੁਅੰ॥੨॥੧੪੨॥**

ਅਕਾਲ ਪੁਰਖ ਦੀ ਸਾਰੇ ਜੁੜ ਕੇ ਜੈ ਜੈਕਾਰ ਕਰਦੇ ਹਨ, ਜਿਸ ਦੇ ਡਰ ਨਾਲ ਮੇਰ ਭਾਵ ਆਕਾਸ਼, ਪਾਤਾਲ ਤੇ ਧਰਤੀ ਕੰਬਦੇ ਹਨ, ਜਿਸ ਨੂੰ ਪਾਉਣ ਲਈ ਜੱਲਾਂ ਤੇ ਥੱਲਾਂ ਦੇ ਸਾਰੇ ਤਪਸਵੀ ਤਪ ਕਰਦੇ ਹਨ, ਤੇ ਜਿਸਨੂੰ ਇੰਦਰ, ਕੁਬੇਰ ਤੇ ਬਲ ਰਾਜਾ ਧੰਨ-ਧੰਨ ਉਚਾਰਦੇ ਹਨ। ਉਹ ਅਕਾਲ ਪੁਰਖ ਖੇਦ ਤੋਂ ਬਿਨਾਂ ਸਰੂਪ ਵਾਲਾ ਹੈ, ਭੇਦ ਤੋਂ ਬਿਨਾਂ ਅਤੇ ਭੈ ਤੋਂ ਰਹਿਤ ਹੈ, ਅਖੰਡ ਹੈ, ਤੱਤਾਂ ਤੋਂ ਬਿਨਾਂ ਹੈ, ਛੇਦਿਆਂ ਨਹੀਂ ਜਾ ਸਕਦਾ ਤੇ ਨਾਸ ਹੋਣ ਤੋਂ ਰਹਿਤ ਹੈ, ਉਹ ਕਾਲ ਤੋਂ ਪਰੇ, ਪਾਲਣ-ਪੋਸਣ ਤੋਂ ਪਰੇ ਆਪ ਹੀ ਦਿਆਲੂ ਹੈ, ਤੇ ਜਿਸ ਨੇ ਆਕਾਸ, ਸੁਮੇਰ ਤੇ ਪ੍ਰਿਥਵੀ ਨੂੰ ਸਾਜਿਆ ਹੈ।

. . . . . . . . . . . . . . . . . . . . . . . . .

**ਜਿਹ ਅੰਡਜ ਸੇਤਜ ਜੇਰ ਰਜੰ॥**
**ਰਚਿ ਭੂਮ ਅਕਾਸ ਪਤਾਲ ਜਲੰ॥**
**ਰਚਿ ਪਾਵਕ ਪਉਣ ਪ੍ਰਚੰਡ ਬਲੀ॥**
**ਬਨ ਜਾਸੁ ਕੀਓ ਫਲ ਫੂਲ ਕਲੀ॥੧੧॥੧੫੧॥**
**ਭੁਅ ਮੇਰ ਅਕਾਸ ਨਿਵਾਸ ਛਿਤੰ॥**
**ਰਚਿ ਰੋਜ ਇਕਾਦਸ ਚੰਦ੍ਰ ਬ੍ਰਿਤੰ॥**
**ਦੁਤਿ ਚੰਦ ਦਿਨੀ ਸਹਿ ਦੀਪ ਦਈ॥**
**ਜਿਹ ਪਾਵਕ ਪੌਨ ਪ੍ਰਚੰਡ ਮਈ॥੧੨॥੧੫੨॥**
**ਜਿਹ ਖੰਡ ਅਖੰਡ ਪ੍ਰਚੰਡ ਕੀਏ॥**
**ਜਿਹ ਛਤ੍ਰ ਉਪਾਇ ਛਿਪਾਇ ਦੀਏ॥**
**ਜਿਹ ਲੋਕ ਚਤੁਰ ਦਸ ਚਾਰ ਰਚੇ॥**
**ਗਣ ਗੰਧ੍ਰਬ ਦੇਵ ਅਦੇਵ ਸਚੇ॥੧੩॥੧੫੩॥**

**ਅਨਧੂਤ ਅਭੂਤ ਅਛੂਤ ਮਤੰ॥**
**ਅਨਗਾਧ ਅਬਯਾਧ ਅਨਾਦਿ ਗਤੰ॥**
**ਅਨਖੇਦ ਅਭੇਦ ਅਛੇਦ ਨਰੰ॥**
**ਜਿਹ ਚਾਰੁ ਚਤ੍ਰ ਦਿਸ ਚਕ੍ਰ ਫਿਰੰ॥੧੪॥੧੫੪॥**

ਜਿਸ ਅਕਾਲ ਪੁਰਖ ਨੇ ਅੰਡਜ, ਸੇਤਜ, ਜੇਰ ਤੇ ਰਜ ਦੀਆਂ ਖਾਣੀਆਂ ਦੀ ਰਚਨਾ ਕੀਤੀ ਹੈ, ਧਰਤੀ, ਅਕਾਸ਼, ਪਾਤਾਲ ਤੇ ਜਲ ਨੂੰ ਰਚਿਆ ਹੈ, ਜਿਸਨੇ ਵੱਡੇ ਤੇਜ ਵਾਲੀ ਅਗਨੀ ਤੇ ਬਲਵਾਨ ਪਉਣ ਨੂੰ ਰਚਿਆ ਹੈ, ਤੇ ਜਿਸ ਨੇ ਜੰਗਲ, ਫੱਲ, ਫੁੱਲ ਤੇ ਕਲੀਆਂ ਨੂੰ ਬਣਾਇਆ ਹੈ, ਜਿਸ ਨੇ ਧਰਤੀ, ਸੁਮੇਰ, ਪਰਬਤ ਤੇ ਆਕਾਸ਼ ਦੀ ਰਚਨਾ ਕਰਕੇ ਧਰਤੀ ਨੂੰ ਨਿਵਾਸ ਦਾ ਸਥਾਨ ਬਣਾਇਆ ਹੈ, ਫਿਰ ਦਿਨਾਂ, ਇਕਾਦਸ਼ੀ ਆਦਿ ਵਰਤਾਂ ਦਾ ਚੰਦ੍ਰਮਾ ਦੀ ਤਿਥੀਆਂ ਨਾਲ ਮੇਲ ਕਰਵਾਇਆ, ਚੰਦ੍ਰਮਾਂ ਨੂੰ ਦੁਤਿ ਭਾਵ ਪ੍ਰਕਾਸ਼ ਦਿੱਤਾ ਤੇ ਦਨੀਸਹਿ ਭਾਵ ਸੂਰਜ ਨੂੰ ਦੀਪ ਰੌਸ਼ਨੀ ਦਿੱਤੀ ਹੈ ਤੇ ਜਿਸ ਨੇ ਪ੍ਰਚੰਡ ਤੇਜ ਵਾਲੀ ਅਗਨੀ ਅਤੇ ਹਵਾ ਨੂੰ ਰੱਚਿਆ ਹੈ। ਜਿਸ ਅਕਾਲ ਪੁਰਖ ਨੇ ਅਖੰਡ ਤੇ ਪ੍ਰਚੰਡ ਖੰਡਾਂ ਦੀ ਰਚਨਾ ਕੀਤੀ ਹੈ, ਜਿਸ ਨੇ ਛਤ੍ਰ ਭਾਵ ਤਾਰੇ ਪੈਦਾ ਕਰਕੇ ਸੂਰਜ ਦੇ ਤੇਜ ਵਿੱਚ ਲੁਕਾ ਦਿੱਤੇ ਹਨ, ਚਤੁਰਦਸ ਭਾਵ ਚੌਦਾਂ ਸੁੰਦਰ ਲੋਕ ਰਚੇ ਹਨ, ਤੇ ਗਣ ਗੰਧ੍ਰਬ, ਦੇਵਤੇ ਤੇ ਦੈਂਤ ਸਿਰਜੇ ਹਨ। ਉਹ ਅਕਾਲ ਪੁਰਖ ਸ਼ੁੱਧ ਸਰੂਪ, ਭੌਤਿਕ ਤਤਾਂ ਤੋਂ ਪਰੇ, ਅਛੋਹ ਮੱਤ ਵਾਲਾ ਹੈ, ਉਹ ਬਹੁਤ ਡੂੰਘਾ, ਦੁੱਖਾਂ ਤੋਂ ਰਹਿਤ, ਮੁੱਢ ਤੋਂ ਬਿਨਾਂ ਹੈ, ਤੇ ਗਤੀ ਸਰੂਪ ਹੈ, ਉਹ ਕਸ਼ਟ ਤੋਂ ਰਹਿਤ, ਵਿੱਥ ਤੋਂ ਰਹਿਤ, ਕੱਟਿਆ ਨਾ ਜਾ ਸੱਕਣ ਵਾਲਾ ਨਰ ਰੂਪ ਹੈ, ਜਿਸਦਾ ਚਾਰੇ ਪਾਸੇ ਚੌਦਾਂ ਲੋਕਾਂ ਵਿੱਚ ਸੁੰਦਰ ਚੱਕਰ ਫਿਰ ਰਿਹਾ ਹੈ ਭਾਵ ਕਿ ਜਿਸਦਾ ਹੁਕਮ ਸਭ ਥਾਈਂ ਅਮੇਟ ਹੈ।

. . . . . . . . . . . . . . . . . . . . . . . . . . . .

**ਅਨਖੰਡ ਸਰੂਪ ਅਡੰਡ ਪ੍ਰਭਾ॥**
**ਜੈ ਜੰਪਤ ਬੇਦ ਪੁਰਾਨ ਸਭਾ॥**
**ਜਿਹ ਬੇਦ ਕਤੇਬ ਅਨੰਤ ਕਹੈ॥**
**ਜਿਹ ਭੂਤ ਅਭੂਤ ਨ ਭੇਦ ਲਹੈ॥੧੭॥੧੫੭॥**
**ਜਿਹ ਬੇਦ ਪੁਰਾਨ ਕਤੇਬ ਜਪੈ॥**
**ਸੁਤਸਿੰਧੁ ਅਧੋ ਮੁਖ ਤਾਪ ਤਪੈ॥**
**ਕਈ ਕਲਪਨ ਲੌ ਤਪ ਤਾਪ ਕਰੈ॥**
**ਨਹੀ ਨੈਕ ਕ੍ਰਿਪਾ ਨਿਧਿ ਪਾਨ ਪਰੈ॥੧੮॥੧੫੮॥**

ਜਿਸ ਅਕਾਲ ਪੁਰਖ ਦਾ ਸਰੂਪ ਅਖੰਡ ਹੈ ਤੇ ਸੋਭਾ ਅਰੁਕ ਹੈ, ਜਿਸ ਦੀ ਸਾਰੇ ਵੇਦ ਤੇ ਪੁਰਾਣ ਜੈ ਜੈ ਜਪਦੇ ਹਨ, ਜਿਸ ਨੂੰ ਵੇਦ ਤੇ ਕਤੇਬ ਬੇਅੰਤ ਬੇਅੰਤ ਕਹਿੰਦੇ ਹਨ ਤੇ ਜਿਸ ਦਾ ਸਥੂਲ ਤੇ ਸੂਖਮ ਕੋਈ ਵੀ ਭੇਦ ਨਹੀਂ ਪਾ ਸਕਦਾ। ਜਿਸ ਅਕਾਲ ਪੁਰਖ ਨੂੰ ਵੇਦ, ਪੁਰਾਨ ਤੇ ਕਤੇਬਾਂ ਜਪਦੇ ਹਨ, ਜਿਸ ਨੂੰ ਪਾਉਣ ਲਈ ਸੁਤਸਿੰਧ ਭਾਵ ਸਮੁੰਦਰ ਦਾ ਪੁੱਤਰ ਚੰਦਰਮਾ ਅਧੋਮੁਖ ਅਰਥਾਤ ਮੂਧੇ ਜਾਂ ਨੀਵੇਂ ਮੂੰਹ ਤਪ ਕਰ ਰਿਹਾ ਹੈ, ਜਿਸ ਦੀ ਪ੍ਰਾਪਤੀ

ਲਈ ਕਈ ਸਾਧਕ ਕਲਪਾਂ ਜਿੰਨੇ ਲੰਬੇ ਸਮੇਂ ਤੋਂ ਤੱਪਸਿਆ ਵਿੱਚ ਮਗਨ ਹਨ, ਪਰ ਉਹ ਕ੍ਰਿਪਾਨਿਧਿ ਅਰਥਾਤ ਦਇਆ ਦਾ ਖ਼ਜ਼ਾਨਾ ਭਾਵ ਅਕਾਲਪੁਰਖ ਉਨ੍ਹਾਂ ਦੇ ਹੱਥ ਬਿਲਕੁਲ ਨਹੀਂ ਲਗ ਰਿਹਾ ਤੇ ਉਹ ਉਸ ਦਾ ਥੋੜ੍ਹਾ ਜਿਨਾਂ ਭੇਦ ਹੱਥ ਵਿੱਚ ਨਹੀਂ ਪ੍ਰਾਪਤ ਕਰ ਸਕੇ।

**ਜਿਹ ਫੋਕਟ ਧਰਮ ਸਭੈ ਤਜਿ ਹੈਂ॥**
**ਇਕ ਚਿਤ ਕ੍ਰਿਪਾ ਨਿਧਿ ਕੋ ਜਪ ਹੈਂ॥**
**ਤੇਊ ਯਾ ਭਵ ਸਾਗਰ ਕੋ ਤਰ ਹੈਂ॥**
**ਭਵ ਭੂਲ ਨ ਦੇਹ ਪੁਨਰ ਧਰ ਹੈਂ॥੧੯॥੧੫੯॥**
**ਇਕ ਨਾਮ ਬਿਨਾ ਨਹੀ ਕੋਟ ਬ੍ਰਤੀ॥**
**ਇਮ ਬੇਦ ਉਚਾਰਤ ਸਾਰਸੁਤੀ॥**
**ਜੋਊ ਵਾ ਰਸ ਕੇ ਚਸਕੇ ਰਸ ਹੈਂ॥**
**ਤੇਊ ਭੂਲ ਨ ਕਾਲ ਫੰਧਾ ਫਸਿ ਹੈਂ॥੨੦॥੧੬੦॥**

ਜਿਹੜੇ ਲੋਕੀਂ ਪਖੰਡ ਵਾਲੇ ਨਿਕੰਮੇ ਧਰਮ ਕਾਰਜ ਛੱਡ ਦਿੰਦੇ ਹਨ, ਤੇ ਇਕਾਗਰ ਮਨ ਹੋਕੇ ਕ੍ਰਿਪਾਨਿਧਿ ਭਾਵ ਕਿਰਪਾ ਦੇ ਭੰਡਾਰ ਅਕਾਲ ਪੁਰਖ ਨੂੰ ਜਪਦੇ ਹਨ, ਉਹੀ ਇਸ ਸੰਸਾਰ ਰੂਪੀ ਭਵ ਸਾਗਰ ਤੋਂ ਤਰਦੇ ਹਨ, ਤੇ ਪੁਨਰ ਭਾਵ ਮੁੜ ਕੇ ਕਦੇ ਭੁੱਲ ਕੇ ਸੰਸਾਰ ਵਿੱਚ ਸਰੀਰ ਨਹੀਂ ਧਾਰਨ ਕਰਦੇ। ਇਕ ਨਾਮ ਜੱਪਣ ਤੋਂ ਬਿਨਾਂ, ਕਰੋੜਾਂ ਵਰਤ ਰੱਖਿਆਂ ਵੀ ਮੁਕਤੀ ਨਹੀਂ ਹੁੰਦੀ, ਇਹੋ ਵੇਦਾਂ ਦੀਆਂ ਉਤਮ ਸ੍ਰੁਤੀਆਂ ਅਰਥਾਤ ਉਪਨਿਸ਼ਦਾਂ ਵੀ ਕਹਿੰਦੀਆਂ ਹਨ, ਅਤੇ ਜਿਹੜੇ ਉਸ ਅਕਾਲ ਪੁਰਖ ਦੇ ਨਾਮ ਦੇ ਰਸ ਦੇ ਸੁਆਦ ਵਿੱਚ ਰੰਗੀਜ ਜਾਂਦੇ ਹਨ, ਉਹ ਭੁੱਲ ਕੇ ਕਾਲ ਦੇ ਫੰਧੇ ਵਿੱਚ ਨਹੀਂ ਫਸਦੇ।

**ਤ੍ਵ ਪ੍ਰਸਾਦਿ ॥ ਨਰਾਜ ਛੰਦ ॥**

**ਅਗੰਜ ਆਦਿ ਦੇਵ ਹੈਂ ਅਭੰਜ ਭੰਜ ਜਾਨੀਐ॥**
**ਅਭੂਤ ਭੂਤ ਹੈਂ ਸਦਾ ਅਗੰਜ ਗੰਜ ਮਾਨੀਐਂ॥**
**ਅਦੇਵ ਦੇਵ ਹੈਂ ਸਦਾ ਅਭੇਵ ਭੇਵ ਨਾਥ ਹੈਂ॥**
**ਸਮਸਤ ਸਿੱਧ ਬ੍ਰਿਧਿਦਾ ਸਦੀਵ ਸਰਬ ਸ੍ਾਥ ਹੈਂ॥੧॥੧੬੧॥**
**ਅਨਾਥ ਨਾਥ ਨਾਥ ਹੈਂ ਅਭੰਜ ਭੰਜ ਹੈਂ ਸਦਾ॥**
**ਅਗੰਜ ਗੰਜ ਗੰਜ ਹੈਂ ਸਦੀਵ ਸਿੱਧ ਬ੍ਰਿਧਦਾ॥**
**ਅਨੂਪ ਰੂਪ ਸਰੂਪ ਹੈਂ ਅਛਿਜ ਤੇਜ ਮਾਨੀਐਂ॥**
**ਸਦੀਵ ਸਿੱਧਿ ਬੁਧਿ ਦਾ ਪ੍ਰਤਾਪ ਪੱਤ੍ਰ ਜਾਨੀਐਂ॥੨॥੧੬੨॥**

ਅਕਾਲ ਪੁਰਖ ਮੁੱਢ ਤੋਂ ਹੀ ਨਾ ਟੁੱਟਣ ਵਾਲਾ ਪ੍ਰਕਾਸ਼ ਹੈ, ਤੇ ਨਾ ਭੰਨੇ ਜਾ ਸੱਕਣ ਵਾਲਿਆਂ ਨੂੰ ਭੰਨਣ ਵਾਲਾ ਜਾਣਿਆ ਜਾਂਦਾ ਹੈ, ਉਹ ਸਦਾ ਸੂਖਮ ਤੇ ਭੂਤ ਭਾਵ ਸਥੂਲ ਹੈ ਤੇ ਨਾ ਟੁਟਣ ਵਾਲਿਆਂ ਨੂੰ ਤੋੜਨ ਵਾਲਾ ਮੰਨਿਆ ਜਾਂਦਾ ਹੈ, ਉਹ ਨਿਤ ਹੀ ਦੇਵਤਾ ਤੇ ਦੈਂਤ ਹੈ ਤੇ ਅਭੇਵ ਅਰਥਾਤ ਗੁਪਤ ਤੇ ਭੇਵ ਅਰਥਾਤ ਪ੍ਰਗਟ ਸੁਆਮੀ ਹੈ, ਉਹ ਸਦਾ ਸਾਰੀਆਂ ਸਿੱਧੀਆਂ ਬ੍ਰਿਧੀਆਂ ਜਾਂ ਤੱਰਕੀਆਂ ਦੇਣ ਵਾਲਾ ਸਭ ਦੇ ਨਾਲ ਰਹਿਣ ਵਾਲਾ ਹੈ। ਉਹ ਸਦਾ ਅਨਾਥਾਂ ਦਾ ਨਾਥ ਹੈ, ਨਾ ਭੰਨੇ ਜਾਣ ਵਾਲਿਆਂ ਨੂੰ ਭੰਨਣ ਵਾਲਾ ਹੈ ਤੇ

ਸਦਾ ਸਿੱਧੀਆਂ ਅਰਥਾਤ ਬਰਕਤਾਂ ਵਿੱਚ ਵਾਧਾ ਕਰਨ ਵਾਲਾ ਹੈ, ਉਸਦੇ ਰੂਪ ਸਰੂਪ ਦੀ ਉਪਮਾ ਨਹੀਂ ਹੋ ਸਕਦੀ, ਉਹ ਅਮੁੱਲ ਤੇਜ ਪ੍ਰਤਾਪ ਵਾਲਾ ਮੰਨਿਆ ਜਾਂਦਾ ਹੈ, ਤੇ ਉਹ ਸਦਾ ਸਦ-ਬੁੱਧੀ ਦੇਣ ਵਾਲਾ ਤੇ ਸਾਰੇ ਪ੍ਰਤਾਪ ਦਾ ਪ੍ਰਮਾਣ ਜਾਣਿਆਂ ਜਾਂਦਾ ਹੈ।

. . . . . . . . . . . . . . . . . . . . . . . . .

ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਈ॥
ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ॥
ਨ ਕਰਮ ਮੈ ਨ ਧਰਮ ਮੈ ਨ ਭਰਮ ਮੈ ਬਤਾਈਐ॥
ਅਗੰਜ ਆਦਿ ਦੇਵ ਹੈ ਕਹੋ ਸੁ ਕੈਸੇ ਪਾਈਐ॥੫॥੧੬੫॥
ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤਿ ਹੈ॥
ਨ ਘਾਟਿ ਹੈ ਨ ਬਾਢਿ ਹੈ ਨ ਘਾਟ ਬਾਢਿ ਹੋਤ ਹੈ॥
ਨ ਹਾਨ ਹੈ ਨ ਬਾਨ ਹੈ ਸਮਾਨ ਰੂਪ ਜਾਨੀਐ॥
ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ॥੬॥੧੬੬॥

ਅਕਾਲ ਪੁਰਖ ਨਾ ਜੰਤਰਾਂ ਵਿੱਚ ਹੈ, ਨਾ ਤੰਤਰਾਂ ਵਿੱਚ ਤੇ ਨਾ ਮੰਤਰਾਂ ਦੇ ਵੱਸ ਵਿੱਚ ਆਉਂਦਾ ਹੈ, ਉਸ ਨੂੰ ਪੁਰਾਣ ਤੇ ਕੁਰਾਣ ਬੇਅੰਤ ਬੇਅੰਤ ਕਹਿੰਦੇ ਹਨ, ਉਹ ਨਾ ਕਰਮਾਂ ਵਿੱਚ, ਨਾ ਧਰਮਾਂ ਵਿੱਚ ਤੇ ਨਾ ਭਰਮਾਂ ਵਿੱਚ ਲਿਪਤ ਹੈ, ਉਹ ਨਾਸ ਹੋਣ ਤੋਂ ਰਹਿਤ ਆਦਿ ਦੇਵ ਹੈ, ਦਸੋ, ਉਸ ਨੂੰ ਕਿਵੇਂ ਪਾਈਦਾ ਹੈ। ਉਹ ਇਕ ਦੀ ਜੋਤਿ ਹੀ ਧਰਤੀ ਤੇ ਆਕਾਸ਼ ਵਿੱਚ ਸਭ ਥਾਂ ਪਸਰ ਰਹੀ ਹੈ, ਜੋ ਨਾ ਘਟਦੀ ਹੈ, ਨਾ ਵੱਧਦੀ ਹੈ ਤੇ ਨਾ ਕਦੇ ਘਟ ਵੱਧ ਹੁੰਦੀ ਹੈ, ਨਾ ਇਸ ਜੋਤਿ ਦੀ ਕੋਈ ਹਾਨੀ ਹੁੰਦੀ ਹੈ, ਨਾ ਇਸ ਵਿੱਚ ਕੋਈ ਵਾਧਾ ਹੁੰਦਾ ਹੈ, ਇਸ ਨੂੰ ਸਦਾ ਸਮਾਨ ਰੂਪ ਵਾਲਾ ਹੀ ਜਾਣਿਆਂ ਜਾਂਦਾ ਹੈ, ਉਹ ਮਕਾਨਾਂ ਤੇ ਮਕਾਨਾਂ ਵਾਲਿਆਂ ਅੰਦਰ ਬੇਮਿਸਾਲ ਤੇਜ ਪ੍ਰਕਾਸ਼ ਰੂਪ ਵਿੱਚ ਰਮਿਆ ਮੰਨਿਆ ਜਾਂਦਾ ਹੈ।

. . . . . . . . . . . . . . . . . . . . . . . . .

ਅਕਾਲ ਹੈ ਅਪਾਲ ਹੈ ਖਿਆਲ ਹੈ ਅਖੰਡ ਹੈ ॥
ਨ ਰੋਗ ਹੈ ਨ ਸੋਗ ਹੈ ਨ ਭੇਦ ਹੈ ਨ ਭੰਡ ਹੈ ॥
ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ ॥
ਪ੍ਰਿਆ ਹੈ ਪਵਿਤ੍ਰ ਹੈ ਪੁਨੀਤ ਹੈ ਪ੍ਰਮਾਥ ਹੈ ॥੧੨॥੧੭੨॥
ਨ ਸੀਤ ਹੈ ਨ ਸੋਕ ਹੈ ਨ ਘ੍ਰਾਮ ਹੈ ਨ ਘਾਮ ਹੈ ॥
ਨ ਲੋਭ ਹੈ ਨ ਮੋਹ ਹੈ ਨ ਕ੍ਰੋਧ ਹੈ ਨ ਕਾਮ ਹੈ ॥
ਨ ਦੇਵ ਹੈ ਨ ਦੈਤ ਹੈ ਨ ਨਰ ਕੋ ਸਰੂਪ ਹੈ ॥
ਨ ਛਲ ਹੈ ਨ ਛਿਦ੍ਰ ਹੈ ਨ ਛਿਦ੍ਰ ਕੀ ਬਿਭੂਤਿ ਹੈ ॥੧੩॥੧੭੩॥

ਅਕਾਲ ਪੁਰਖ ਕਾਲ ਤੋਂ ਰਹਿਤ ਹੈ, ਪਾਲਣ ਤੋਂ ਰਹਿਤ ਹੈ, ਖਿਆਲ ਭਾਵ ਵਿਚਾਰ ਰੂਪ ਹੈ ਤੇ ਅਖੰਡ ਸਰੂਪ ਵਾਲਾ ਹੈ; ਉਸ ਨੂੰ ਨਾ ਕੋਈ ਰੋਗ ਹੈ, ਨਾ ਕੋਈ ਸੋਗ ਹੈ, ਨਾ ਕੋਈ ਵਿਤਕਰਾ ਹੈ ਤੇ ਨਾ ਉਸ ਦੀ ਕੋਈ ਭੰਡ ਅਰਥਾਤ ਬਦਨਾਮੀ ਹੋ ਸਕਦੀ ਹੈ; ਉਸ ਦਾ ਨਾ ਕੋਈ ਅੰਗ ਭਾਵ ਸਾਥ ਹੈ, ਨਾ ਕੋਈ ਰੰਗ ਹੈ, ਨਾ ਕੋਈ ਸੰਗੀ ਹੈ ਤੇ ਨਾ ਕੋਈ ਸਾਥੀ ਹੈ;

ਉਹ ਤਾਂ ਪ੍ਰਿਯ-ਸਰੂਪ ਹੈ, ਪਵਿੱਤਰ ਹੈ, ਸੱਵਛ ਹੈ ਤੇ ਸਭ ਨੂੰ ਅਧੀਨ ਰੱਖਣ ਵਾਲਾ ਹੈ। ਉਸ ਨੂੰ ਨਾ ਕੋਈ ਸਰਦੀ, ਨਾ ਕੋਈ ਗਰਮੀ, ਨਾ ਕੋਈ ਧੁਪ ਤੇ ਨਾ ਕੋਈ ਛਾਂ ਪਹੁੰਦੀ ਹੈ, ਉਸ ਨੂੰ ਨਾ ਕੋਈ ਲਾਲਚ ਹੈ, ਨਾ ਕੋਈ ਮੋਹ ਹੈ, ਨਾ ਕੋਈ ਕ੍ਰੋਧ ਹੈ ਤੇ ਨਾ ਉਸ ਦੀ ਕੋਈ ਕਾਮਨਾ ਹੈ; ਨਾ ਉਹ ਦੇਵਤਾ ਹੈ, ਨਾ ਦੈਂਤ ਹੈ ਤੇ ਨਾ ਪੁਰਖ ਸਰੂਪ ਵਾਲਾ ਹੈ; ਉਸ ਵਿੱਚ ਨਾ ਕੋਈ ਛਲ ਹੈ, ਨਾ ਕੋਈ ਔਗਣ ਹੈ ਤੇ ਨਾ ਹੀ ਉਹ ਛਲ ਦੀ ਸਾਮਗ੍ਰੀ ਵਾਲਾ ਹੈ।

. . . . . . . . . . . . . . . . . . . . . . . . .

**ਅਛੇਦ ਛੇਦ ਹੈ ਸਦਾ ਅਗੰਜ ਗੰਜ ਗੰਜ ਹੈ ॥**
**ਅਭੂਤ ਅਭੇਖ ਹੈ ਬਲੀ ਅਰੂਪ ਰਾਗ ਰੰਗ ਹੈ ॥**
**ਨਾ ਦ੍ਵੈਖ ਹੈ ਨ ਭੇਖ ਹੈ ਨਾ ਕਾਮ ਕ੍ਰੋਧ ਕਰਮ ਹੈ ॥**
**ਨਾ ਜਾਤ ਹੈ ਨਾ ਪਾਤ ਹੈ ਨ ਚਿੱਤ੍ਰ ਚਿਹਨ ਬਰਨ ਹੈ ॥੧੫॥੧੭੫॥**
**ਬਿਅੰਤ ਹੈ ਅਨੰਤ ਹੈ ਅਨੰਤ ਤੇਜ ਜਾਨੀਐ ॥**
**ਅਭੂਮ ਅਭਿੱਜ ਹੈ ਸਦਾ ਅਛਿੱਜ ਤੇਜ ਮਾਨੀਐ ॥**
**ਨ ਆਧ ਹੈ ਨ ਬਿਆਧ ਹੈ ਅਗਾਧ ਰੂਪ ਲੇਖੀਐ ॥**
**ਅਦੋਖ ਹੈ ਅਦਾਗ ਹੈ ਅਛੈ ਪ੍ਰਤਾਪ ਪੇਖੀਐ ॥੧੬॥੧੭੬॥**

ਅਕਾਲ ਪੁਰਖ ਸਦਾ ਨਾ ਛੇਦੇ ਜਾ ਸੱਕਣ ਵਾਲਿਆਂ ਨੂੰ ਵੀ ਛੇਕਣ ਵਾਲਾ ਹੈ ਤੇ ਨਾਸ ਨਾ ਹੋਣ ਵਾਲਿਆਂ ਦਾ ਨਾਸ ਕਰਨ ਵਾਲਾ ਹੈ; ਉਹ ਤੱਤਾਂ ਤੋਂ ਬਿਨ ਹੀ ਬਲਵਾਨ ਸਰੂਪ ਹੈ, ਤੇ ਰਾਗ, ਰੰਗ, ਤੇ ਰੂਪ ਰਹਿਤ ਹੈ; ਉਸ ਵਿੱਚ ਨਾ ਕੋਈ ਦ੍ਵੈਖ ਹੈ, ਨਾ ਉਸਦਾ ਕੋਈ ਵੇਸ ਹੈ, ਨਾ ਹੀ ਕਾਮ, ਕ੍ਰੋਧ ਤੇ ਕਰਮ ਦਾ ਚੱਕਰ ਹੈ; ਉਸ ਦੀ ਨਾ ਕੋਈ ਜਾਤਿ ਹੈ, ਨਾ ਬਿਰਾਦਰੀ ਹੈ ਤੇ ਨਾ ਹੀ ਉਸ ਦਾ ਕੋਈ ਚਿੱਤਰ, ਚਿੰਨ੍ਹ, ਤੇ ਵਰਣ ਹੈ। ਉਹ ਬਿਅੰਤ ਹੈ ਤੇ ਅੰਤ ਤੋਂ ਬਿਨਾਂ ਹੈ ਤੇ ਉਸ ਨੂੰ ਬੇਅੰਤ ਤੇਜ ਵਾਲਾ ਜਾਣੀਦਾ ਹੈ, ਉਹ ਮਿੱਟੀ ਦੇ ਅੰਸ਼ ਦਾ ਨਹੀਂ ਹੈ, ਉਹ ਕਿਸੇ ਤਰ੍ਹਾਂ ਪ੍ਰਭਾਵਿਤ ਹੋਣ ਵਾਲਾ ਵੀ ਨਹੀਂ ਹੈ, ਉਸ ਦਾ ਤੇਜ ਪ੍ਰਤਾਪ ਸਦਾ ਨਾ ਘੱਟਣ ਵਾਲਾ ਮੰਨਿਆ ਜਾਂਦਾ ਹੈ, ਉਸ ਨੂੰ ਨਾ ਕੋਈ ਸਰੀਰਕ ਰੋਗ ਹੈ, ਨਾ ਕੋਈ ਮਾਨਸਿਕ ਸੰਤਾਪ ਹੈ, ਉਸ ਨੂੰ ਅਗਾਧ ਰੂਪ ਵਾਲਾ ਗਿਣਿਆ ਜਾਂਦਾ ਹੈ, ਉਹ ਦ੍ਵੈਖ ਤੋਂ ਬਿਨਾਂ ਹੈ, ਦਾਗ ਤੋਂ ਰਹਿਤ ਹੈ, ਤੇ ਉਸਦਾ ਪ੍ਰਤਾਪ ਨਾਸ-ਰਹਿਤ ਦਿਖਾਈ ਦਿੰਦਾ ਹੈ।

. . . . . . . . . . . . . . . . . . . . . . . . .

**ਗਜਾਧਪੀ ਨਰਾਧਪੀ ਕਰੰਤ ਸੇਵ ਹੈ ਸਦਾ॥**
**ਸਿਤਸੁਤੀ ਤਪਸਪਤੀ ਬਨਸਪਤੀ ਜਪਸ ਸਦਾ॥**
**ਅਗਸਤ ਆਦਿ ਜੇ ਬਡੇ ਤਪਸਪਤੀ ਬਿਸੇਖੀਐ॥**
**ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ॥੧੯॥੧੭੯॥**
**ਅਗਾਧ ਆਦਿ ਦੇਵ ਕੀ ਅਨਾਦ ਬਾਤ ਮਾਨੀਐ॥**
**ਨ ਜਾਤ ਪਾਤ ਮੰਤ੍ਰ ਮਿੱਤ੍ਰ ਸੱਤ੍ਰ ਸਨੇਹ ਜਾਨੀਐ॥**
**ਸਦੀਵ ਸਰਬ ਲੋਕ ਕੇ ਕ੍ਰਿਪਾਲ ਖਿਆਲ ਮੈ ਰਹੈ॥**
**ਤੁਰੰਤ ਦ੍ਰੋਹ ਦੇਹ ਕੇ ਅਨੰਤ ਭਾਂਤਿ ਸੋ ਦਹੈ॥੨੦॥੧੮੦॥**

ਅਕਾਲਪੁਰਖ ਦੀ ਗਜਾਧਪੀ (ਗਜ + ਅਧਿਪਤਿ) ਭਾਵ ਐਰਾਵਤਿ ਦਾ ਸੁਆਮੀ ਇੰਦਰ ਤੇ ਨਰਾਧਪੀ (ਨਰ+ਅਧਿਪਤਿ) ਭਾਵ ਨਰਾਂ ਦਾ ਸੁਆਮੀ ਕੁਬੇਰ ਸਦਾ ਸੇਵਾ ਕਰਦੇ ਹਨ, ਸਿਤਸਪਤੀ ਭਾਵ ਸੀਤਲ ਕਿਰਣਾਂ ਦਾ ਪਤੀ ਚੰਦ੍ਰਮਾਂ, ਤਪਸਪਤੀ ਭਾਵ ਤਪਤ ਕਿਰਣਾਂ ਦਾ ਸੁਆਮੀ ਸੂਰਜ ਤੇ ਬਨਸਪਤੀ ਜਪਦੇ ਹਨ, ਅਗਸਤ ਆਦਿ ਵੱਡੇ-ਵੱਡੇ ਤਪਸਵੀ ਸਭ ਉਸ ਨੂੰ ਬੇਅੰਤ ਹੈ, ਬੇਅੰਤ ਹੈ, ਹੀ ਕਹਿੰਦਿਆਂ ਪਾਠ ਕਰਦੇ ਹਨ। ਉਸ ਅਗਾਧ, ਆਦਿ ਤੋਂ ਰਹਿਤ ਦੇਵ ਦੀ ਇਹ ਗੱਲ ਜਾਂ ਮਹਿਮਾਂ ਅਨਾਦ ਅਰਥਾਤ ਉਪਮਾਂ ਤੋਂ ਪਰੇ ਹੈ, ਉਸ ਦੀ ਨਾ ਜਾਤਿ ਹੈ, ਨਾ ਪਾਤਿ ਹੈ, ਨਾ ਉਸਦਾ ਕੋਈ ਮੰਤ੍ਰੀ, ਮਿੱਤ੍ਰ, ਸ਼ਤਰੂ ਤੇ ਸਨੇਹੀ ਸਮਝਣਾ ਚਾਹੀਦਾ ਹੈ, ਸਭ ਉਸ ਸਰਬ-ਲੋਕ ਦੇ ਕ੍ਰਿਪਾਲੂ ਦੇ ਧਿਆਨ ਵਿੱਚ ਜੁੜੇ ਰਹਿੰਦੇ ਹਨ, ਇਸ ਨਾਲ ਉਨ੍ਹਾਂ ਦੇ ਅਨੇਕ ਭਾਂਤਿ ਦੇ ਦੇਹ ਦੇ ਦ੍ਰੋਹ ਭਾਵ ਸਰੀਰ ਦੇ ਕਸ਼ਟ ਸੜ ਜਾਂਦੇ ਹਨ।

**ਤ੍ਵ ਪ੍ਰਸਾਦਿ॥ ਰੂਆਲ ਛੰਦ॥**

**ਰੂਪ ਰਾਗ ਨ ਰੇਖ ਰੰਗ ਸੁ ਜਨਮ ਮਰਨ ਬਿਹੀਨ॥**
**ਆਦਿ ਨਾਥ ਅਗਾਧ ਪੁਰਖ ਧਰਮ ਕਰਮ ਪ੍ਰਬੀਨ॥**
**ਜੰਤ੍ਰ ਮੰਤ੍ਰ ਨ ਤ੍ਰੰਤ ਜਾ ਕੋ ਆਦਿ ਪੁਰਖ ਅਪਾਰ॥**
**ਹਸਤ ਕੀਟ ਬਿਖੈ ਬਸੈ ਸਭ ਠਉਰ ਮੈ ਨਿਰਧਾਰ॥੧॥੧੮੧॥**
**ਜਾਤਿ ਪਾਤਿ ਨ ਤਾਤ ਜਾ ਕੋ ਮੰਤ੍ਰ ਮਾਤ ਨ ਮਿੱਤ੍ਰ॥**
**ਸਰਬ ਠਉਰ ਬਿਖੈ ਰਮਿਓ ਜਿਹ ਚਕ੍ਰ ਚਿਹਨ ਨ ਚਿਤ੍ਰ॥**
**ਆਦਿ ਦੇਵ ਉਦਾਰ ਮੂਰਤਿ ਅਗਾਧ ਨਾਥ ਅਨੰਤ॥**
**ਆਦਿ ਅੰਤ ਨ ਜਾਨੀਐ ਅਬਿਖਾਦ ਦੇਵ ਦੁਰੰਤ॥੨॥੧੮੨॥**

ਅਕਾਲ ਪੁਰਖ ਦਾ ਕੋਈ ਰੂਪ, ਰਾਗ, ਰੇਖਾ ਤੇ ਰੰਗ ਨਹੀਂ ਹੈ, ਉਹ ਜਨਮ ਮਰਨ ਤੋਂ ਰਹਿਤ ਹੈ, ਉਹ ਸਭ ਦਾ ਮੁੱਢ ਤੋਂ ਹੀ ਸੁਆਮੀ ਹੈ, ਉਹ ਅਗਾਧ ਪੁਰਖ ਹੈ, ਜਿਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ, ਤੇ ਉਹ ਧਰਮ ਕਰਮ ਵਿੱਚ ਪ੍ਰਬੀਨ ਅਰਥਾਤ ਨਿਪੁੰਨ ਹੈ; ਉਹ ਪਾਰਾਵਾਰ ਰਹਿਤ ਆਦਿ ਪੁਰਖ ਭਾਵ ਅਕਾਲ ਪੁਰਖ ਜੰਤ੍ਰ, ਮੰਤ੍ਰ ਤੇ ਤੰਤ੍ਰ ਰਾਹੀਂ ਵੱਸ ਵਿੱਚ ਨਹੀਂ ਕੀਤਾ ਜਾ ਸਕਦਾ, ਉਹ ਹਾਥੀ ਤੋਂ ਲੈਕੇ ਕੀੜੀ ਤਕ ਸਭ ਵਿੱਚ ਵੱਸਦਾ ਹੈ ਅਤੇ ਸਭ ਪਾਸੇ ਬਿਨਾਂ ਕਿਸੇ ਆਧਾਰ ਦੇ ਵਿਚਰਦਾ ਹੈ। ਉਸ ਅਕਾਲ ਪੁਰਖ ਦੀ ਨਾ ਕੋਈ ਜਾਤਿ ਤੇ ਪਾਤਿ ਜਾਂ ਬਿਰਾਦਰੀ ਹੈ ਤੇ ਨਾ ਉਸਦਾ ਕੋਈ ਪਿਤਾ, ਮੰਤ੍ਰੀ ਅਰਥਾਤ ਸਲਾਹਕਾਰ, ਮਾਤਾ ਤੇ ਮਿੱਤ੍ਰ ਹੈ, ਉਹ ਸਭ ਪਾਸੇ ਵਿਆਪਕ ਹੋਕੇ ਰਮ ਰਿਹਾ ਹੈ ਤੇ ਉਸਦਾ ਕੋਈ ਚੱਕਰ, ਚਿੰਨ੍ਹ ਤੇ ਚਿੱਤਰ ਅਰਥਾਤ ਸਰੂਪ ਨਹੀਂ ਹੈ; ਉਹ ਆਦਿ ਦੇਵ ਅਕਾਲ ਪੁਰਖ ਸਖੀ ਸਰੂਪ, ਸਭ ਲਈ ਬੜਾ ਡੂੰਘਾ ਤੇ ਅੰਤ ਤੋਂ ਰਹਿਤ, ਪਾਰਾਵਾਰ ਨਾ ਪਾਏ ਜਾ ਸੱਕਣ ਵਾਲਾ ਸੁਆਮੀ ਹੈ ਤੇ ਉਸ ਦਾ ਮੁੱਢ ਤੇ ਅੰਤ ਨਹੀਂ ਜ਼ਾਣਿਆ ਜਾ ਸੱਕਿਆ, ਉਹ ਅਬਿਖਾਦ ਅਰਥਾਤ ਬਖੇੜਿਆਂ ਤੋਂ ਮੁਕਤ ਦੇਵ ਦੁਰੰਤ ਅਰਥਾਤ ਬੇਅੰਤ ਹੈ।

**ਦੇਵ ਭੇਵ ਨ ਜਾਨਹੀ ਜਿਹ ਮਰਮ ਬੇਦ ਕਤੇਬ॥**
**ਸਨਕ ਔ ਸਨਕੇਸ ਨੰਦਨ ਪਾਵਹੀ ਨ ਹਸੇਬ॥**

ਜੱਛ ਕਿੰਨਰ ਮੱਛ ਮਾਨਸ ਮੁਰਗ ਉਰਗ ਅਪਾਰ॥
ਨੇਤਿ ਨੇਤਿ ਪੁਕਾਰ ਹੀ ਸਿਵ ਸਕ੍ਰ ਔ ਮੁਖਚਾਰ॥੩॥੧੮੩॥
ਸਰਬ ਸਪਤ ਪਤਾਰ ਕੇ ਤਰ ਜਾਪ ਹੀ ਜਿਹ ਜਾਪ॥
ਆਦਿ ਦੇਵ ਅਗਾਧਿ ਤੇਜ ਅਨਾਦ ਮੂਰਤਿ ਅਤਾਪ॥
ਜੰਤ੍ਰ ਮੰਤ੍ਰ ਨ ਆਵਈ ਕਰ ਤੰਤ੍ਰ ਮੰਤ੍ਰ ਨ ਕੀਨ॥
ਸਰਬ ਠਉਰ ਰਹਿਓ ਬਿਰਾਜ ਧਿਰਾਜ ਰਾਜ ਪਬ੍ਰੀਨ॥੪॥੧੮੪॥

ਅਕਾਲ ਪੁਰਖ ਦਾ ਭੇਦ ਦੇਵਤੇ ਨਹੀਂ ਜਾਣ ਸਕੇ, ਵੇਦ ਅਤੇ ਕਤੇਬ (ਇਸਲਾਮੀ ਧਰਮ ਗ੍ਰੰਥ) ਵੀ ਉਸਦਾ ਭੇਦ ਜਾਂ ਰੱਹਸ ਨਹੀਂ ਪਾ ਸਕੇ, ਸਨਕ ਅਰਥਾਤ ਅਥਰਵ ਵੇਦ ਦਾ ਅਚਾਰਜ ਸੌਨਕ ਤੇ ਸਨਕੇਸ ਨੰਦਨ ਅਰਥਾਤ ਬ੍ਰਹਮਾ ਦੇ ਪੁੱਤਰ ਨਾਰਦ ਸਨਕਾਨਿਕ ਆਦਿ ਵੀ ਜਿਸ ਦਾ ਭੇਦ ਤੇ ਲੇਖਾ ਨਹੀਂ ਜਾਣ ਸਕੇ, ਜਿਸਨੂੰ ਸਵਰਗ ਦੇ ਜੱਛ, ਕਿੰਨਰ, ਮੱਛ, ਮਾਤ ਲੋਕ ਦੇ ਮਨੁੱਖ, ਮੁਰਗ ਅਰਥਾਤ ਪੰਛੀ ਤੇ ਉਰਗ ਭਾਵ ਪਾਤਾਲ ਦੇ ਜੀਵ ਅਰਥਾਤ ਸੱਪ ਵੀ ਨਹੀਂ ਪਾ ਸਕੇ, ਉਸਨੂੰ ਸ਼ਿਵ ਜੀ, ਸਕ੍ਰ ਭਾਵ ਇੰਦਰ ਤੇ ਮੁਖਚਾਰ ਭਾਵ ਚਤੁਰਾਨਨ ਅਰਥਾਤ ਬ੍ਰਹਮਾ ਵੀ ਬਿਅੰਤ ਬਿਅੰਤ ਹੀ ਕਹਿੰਦੇ ਹਨ। ਜਿਸ ਅਕਾਲ ਪੁਰਖ ਦਾ ਸੱਤਾਂ ਪਾਤਾਲਾਂ ਹੇਠਾਂ ਜਾਪ ਜਪਿਆ ਜਾ ਰਿਹਾ ਹੈ, ਉਹ ਆਦਿ ਦੇਵ, ਅਗਾਧ ਤੇਜ ਵਾਲਾ, ਆਦਿ ਤੋਂ ਰਹਿਤ ਸਰੂਪ ਵਾਲਾ, ਅਤਾਪ ਅਰਥਾਤ ਦੁੱਖਾਂ ਤੋਂ ਰਹਿਤ ਹੈ; ਉਹ ਜੰਤ੍ਰ ਤੇ ਮੰਤ੍ਰ ਨਾਲ ਹੱਥ ਨਹੀਂ ਆਉਂਦਾ ਤੇ ਨਾ ਹੀ ਤੰਤ੍ਰ ਮੰਤ੍ਰ ਨਾਲ ਵੱਸ ਵਿੱਚ ਹੁੰਦਾ ਹੈ, ਉਹ ਸਭ ਦਾ ਰਾਜਧਿਰਾਜ ਅਰਥਾਤ ਵੱਡਾ ਮਹਾਰਾਜਾ ਹਰ ਥਾਂ ਬਿਰਾਜ ਰਿਹਾ ਹੈ ਤੇ ਸਭ ਨੂੰ ਚੰਗੀ ਤਰ੍ਹਾਂ ਵੇਖ ਰਿਹਾ ਹੈ।

. . . . . . . . . . . . . . . . . . . . . . . . . .

ਦੇਹ ਗੇਹ ਨ ਨੇਹ ਸਨੇਹ ਅਬੇਹ ਨਾਥ ਅਜੀਤ॥
ਸਰਬ ਗੰਜਨ ਸਰਬ ਭੰਜਨ ਸਰਬ ਤੇ ਅਨਭੀਤ॥
ਸਰਬ ਕਰਤਾ ਸਰਬ ਹਰਤਾ ਸਰਬ ਦਯਾਲ ਅਦ੍ਵੈਖ॥
ਚਕ੍ਰ ਚਿਹਨ ਨ ਬਰਨ ਜਾ ਕੋ ਜਾਤਿ ਪਾਤਿ ਨ ਭੇਖ॥੯॥੧੮੯॥
ਰੂਪ ਰੇਖ ਨ ਰੰਗ ਜਾ ਕੋ ਰਾਗ ਰੂਪ ਨ ਰੰਗ॥
ਸਰਬ ਲਾਇਕ ਸਰਬ ਘਾਇਕ ਸਰਬ ਤੇ ਅਨਭੰਗ॥
ਸਰਬ ਦਾਤਾ ਸਰਬ ਗਯਾਤਾ ਸਰਬ ਕੋ ਪ੍ਰਤਿਪਾਲ॥
ਦੀਨ ਬੰਧੁ ਦਯਾਲ ਸੁਆਮੀ ਆਦਿ ਦੇਵ ਅਪਾਲ॥੧੦॥੯੦॥

ਅਕਾਲ ਪੁਰਖ ਦਾ ਸਰੀਰ ਤੇ ਘਰ ਨਾਲ ਪਿਆਰ ਨਹੀਂ, ਉਹ ਅਬੇਹ ਭਾਵ ਨਾ ਫਹੇ ਜਾਣ ਵਾਲਾ ਸੁਆਮੀ ਹੈ, ਜੋ ਜਿੱਤਿਆ ਨਹੀਂ ਜਾ ਸਕਦਾ, ਉਹ ਸਭ ਨੂੰ ਨਸ਼ਟ ਕਰਨ ਵਾਲਾ ਤੇ ਸਭ ਨੂੰ ਤੋੜਨ ਵਾਲਾ ਹੈ ਤੇ ਸਭ ਦੇ ਡਰ ਤੋਂ ਰਹਿਤ ਹੈ; ਉਹ ਸਭ ਦਾ ਕਰਤਾ, ਸਭ ਦਾ ਹਰਤਾ, ਸਭ ਉਤੇ ਦਿਆਲੂ ਤੇ ਦ੍ਵੈਖ ਤੋਂ ਰਹਿਤ ਹੈ, ਉਸਦਾ ਕੋਈ ਚੱਕਰ, ਚਿੰਨ੍ਹ ਤੇ ਵਰਨ ਨਹੀਂ ਤੇ ਨਾ ਹੀ ਉਸ ਦੀ ਕੋਈ ਜਾਤਿ ਤੇ ਬਿਰਾਦਰੀ ਤੇ ਭੇਖ ਹੈ। ਉਸ ਦਾ ਰੂਪ, ਰੇਖ ਤੇ ਰੰਗ ਵੀ ਨਹੀਂ ਹੈ ਤੇ ਨਾ ਹੀ ਉਸਨੂੰ ਰਾਗ ਤੇ ਰੂਪ ਰੰਗ ਦਾ ਮੋਹ ਹੈ, ਉਹ ਸਭ ਕੁਝ

ਕਰਨ ਦੇ ਸਮਰੱਥ ਹੈ, ਸਭ ਨੂੰ ਮਾਰਨ ਵਾਲਾ ਹੈ ਤੇ ਸਭ ਤੋਂ ਅਜਿੱਤ ਹੈ; ਉਹ ਸਭਨਾਂ ਦਾ ਦਾਤਾ, ਸਭਨਾਂ ਨੂੰ ਜਾਣਨ ਵਾਲਾ ਤੇ ਸਭਨਾਂ ਦੀ ਪਾਲਣਾ ਕਰਨ ਵਾਲਾ ਹੈ, ਉਹ ਦੀਨਾਂ ਦਾ ਬੰਧੂ ਜਾਂ ਸਾਥੀ ਤੇ ਦਿਆਲੂ ਮਾਲਕ ਹੈ, ਉਹ ਆਦਿ ਦੇਵ ਪਾਲਣਾ ਤੋਂ ਰਹਿਤ ਹੈ।

. . . . . . . . . . . . . . . . . . . . . . . . . . .

**ਦੁਸਟ ਗੰਜਨ ਸੱਤ੍ਰ ਭੰਜਨ ਪਰਮ ਪੁਰਖੁ ਪ੍ਰਮਾਥ॥**
**ਦੁਸਟ ਹਰਤਾ ਸ੍ਰਿਸਟ ਕਰਤਾ ਜਗਤ ਮੈ ਜਿਹ ਗਾਥ॥**
**ਭੂਤ ਭਬਿ ਭਵਿੱਖ ਭਵਾਨ ਪ੍ਰਮਾਨ ਦੇਵ ਅਗੰਜ॥**
**ਆਦਿ ਅੰਤ ਅਨਾਦਿ ਸ੍ਰੀ ਪਤਿ ਪਰਮ ਪੁਰਖ ਅਭੰਜ॥੧੨॥੧੯੨॥**
**ਧਰਮ ਕੇ ਅਨਕਰਮ ਜੇਤਕ ਕੀਨ ਤਉਨ ਪਸਾਰ॥**
**ਦੇਵ ਅਦੇਵ ਗੰਧ੍ਰਬ ਕਿੰਨਰ ਮੱਛ ਕੱਛ ਅਪਾਰ॥**
**ਭੂਮ ਅਕਾਸ ਜਲੇ ਥਲੇ ਮਹਿ ਮਾਨੀਐ ਜਿਹ ਨਾਮ॥**
**ਦੁਸਟ ਹਰਤਾ ਪੁਸਟ ਕਰਤਾ ਸ੍ਰਿਸਟਿ ਹਰਤਾ ਕਾਮ॥੧੩॥੧੯੩॥**

ਅਕਾਲ ਪੁਰਖ ਦੁਸ਼ਟਾਂ ਨੂੰ ਮਾਰਨ ਵਾਲਾ, ਵੈਰੀਆਂ ਨੂੰ ਤੋੜਨ ਵਾਲਾ ਤੇ ਤਾਕਤਵਰਾਂ ਨੂੰ ਕੁਚਲਣ ਵਾਲਾ ਪਰਮ ਪੁਰਖ ਹੈ, ਉਹ ਬੁਰਿਆਂ ਤੇ ਪਾਪੀਆਂ ਨੂੰ ਮਾਰਨ ਵਾਲਾ ਹੈ, ਸ੍ਰਿਸ਼ਟੀ ਦਾ ਕਰਤਾ ਹੈ, ਜਿਸਦੀ ਕਥਾ ਜਗਤ ਪ੍ਰਸਿਧ ਹੈ; ਉਹ ਅਗੰਜ ਦੇਵ ਭੂਤ ਅਰਥਾਤ ਬੀਤ ਚੁਕੇ ਸਮੇਂ ਵਿੱਚ, ਭਵਿੱਖ ਅਰਥਾਤ ਆਉਣ ਵਾਲੇ ਸਮੇਂ ਵਿੱਚ ਤੇ ਭਵਾਨ ਅਰਥਾਤ ਵਰਤਮਾਨ ਤਿੰਨਾਂ ਕਾਲਾਂ ਵਿੱਚ ਮੌਜੂਦ ਹੈ, ਉਹ ਆਦਿ ਤੋਂ ਅੰਤ ਤਕ ਅਨਾਦੀ ਹੈ, ਉਹ ਸ੍ਰੀਪਤਿ ਅਰਥਾਤ ਮਾਇਆ ਦਾ ਪਤੀ ਅਕਾਲ ਪੁਰਖ ਜੋ ਪਰਮ ਪੁਰਖ ਹੈ, ਨਾਸ ਹੋਣ ਤੋਂ ਰਹਿਤ ਹੈ। ਉਸ ਨੇ ਧਰਮ ਤੇ ਜਿੰਨੇ ਹੋਰ ਕਰਮ ਹਨ, ਸਭਨਾਂ ਦਾ ਪਾਸਾਰ ਕੀਤਾ ਹੈ, ਉਸ ਨੇ ਬੇਅੰਤ ਹੀ ਦੇਵਤੇ, ਦੈਂਤ, ਗੰਧਰਬ, ਕਿੰਨਰ, ਮੱਛ, ਕੱਛ ਸਾਜੇ ਹਨ; ਉਸ ਦੇ ਨਾਮ ਦਾ ਪ੍ਰਤਾਪ ਭੂਮੀ, ਅਕਾਸ਼, ਜਲ, ਥਲ ਵਿੱਚ ਮੰਨਿਆ ਜਾਂਦਾ ਹੈ, ਉਸ ਦਾ ਕੰਮ ਦੁਸ਼ਟਾਂ ਨੂੰ ਮਾਰਨਾ, ਸੰਤਾਂ ਨੂੰ ਸ਼ਕਤੀ ਦੇਣੀ ਤੇ ਸ੍ਰਿਸ਼ਟੀ ਦਾ ਨਾਸ ਕਰਨਾ ਹੈ।

. . . . . . . . . . . . . . . . . . . . . . . . . . .

**ਆਦਿ ਅੰਤ ਨ ਮਧ ਜਾ ਕੋ ਭੂਤ ਭੱਬ ਭਵਾਨ॥**
**ਸਤਿ ਦੁਆਪਰ ਤ੍ਰਿਤੀਆ ਕਲਿਜੁਗ ਚਤ੍ਰ ਕਾਲ ਪ੍ਰਧਾਨ॥**
**ਧਿਆਇ ਧਿਆਇ ਥਕੇ ਮਹਾਮੁਨਿ ਗਾਇ ਗੰਧ੍ਰਬ ਅਪਾਰ॥**
**ਹਾਰ ਹਾਰ ਥਕੇ ਸਭੈ ਨਹੀਂ ਪਾਈਐ ਤਿਹ ਪਾਰ॥੧੯॥੧੯੯॥**
**ਨਾਰਦ ਆਦਿਕ ਬੇਦ ਬਿਆਸਕ ਮੁਨਿ ਮਹਾਨ ਅਨੰਤ॥**
**ਧਿਆਇ ਧਿਆਇ ਥਕੇ ਸਭੈ ਕਰ ਕੋਟਿ ਕਸਟ ਦੁਰੰਤ॥**
**ਗਾਇ ਗਾਇ ਥਕੇ ਗੰਧ੍ਰਬ ਨਾਚ ਅਪੱਛਰ ਅਪਾਰ॥**
**ਸੋਧਿ ਸੋਧਿ ਥਕੇ ਮਹਾ ਸੁਰ ਪਾਇਓ ਨਹ ਪਾਰ॥੨੦॥੨੦੦॥**

ਅਕਾਲ ਪੁਰਖ ਜਿਸ ਦਾ ਕੋਈ ਆਦਿ, ਮੱਧ ਤੇ ਅੰਤ ਅਤੇ ਭੂਤ, ਭੱਵਿਖ ਤੇ ਭਵਾਨ ਅਰਥਾਤ ਵਰਤਮਾਨ ਨਹੀਂ, ਉਹ ਸਤਿਯੁਗ, ਦੁਆਪਰ, ਤ੍ਰੇਤਾ ਤੇ ਕਲਿਜੁਗ ਚੌਹਾਂ ਕਾਲਾਂ

ਵਿੱਚ ਪ੍ਰਧਾਨ ਹੈ; ਉਸ ਨੂੰ ਧਿਆਉਂਦਿਆਂ-ਧਿਆਉਂਦਿਆਂ ਮਹਾਮੁਨੀ ਥਕ ਗਏ ਹਨ, ਉਸ ਦੀ ਮਹਿਮਾਂ ਗਾਉਂਦਿਆਂ-ਗਾਉਂਦਿਆਂ ਅਪਾਰ ਅਰਥਾਤ ਅਣਗਿਣਤ ਗੰਧ੍ਰਬ ਹਾਰ ਗਏ ਹਨ, ਉਸ ਦੀ ਅਰਾਧਨਾ ਕਰਦਿਆਂ ਸਭ ਹਾਰ ਗਏ ਹਨ, ਪਰ ਉਸ ਦਾ ਪਾਰਾਵਾਰ ਕੋਈ ਨਹੀਂ ਪਾ ਸਕਿਆ। ਨਾਰਦ ਆਦਿਕ ਅਤੇ ਵੇਦ ਵਿਆਸ ਤੋਂ ਲੈਕੇ ਹੋਰ ਜਿਤਨੇ ਵੀ ਬੇਅੰਤ ਮਹਾਮੁਨੀ ਹੋਏ ਹਨ, ਉਹ ਸਾਰੇ ਉਸ ਅਕਾਲ ਪੁਰਖ ਨੂੰ ਧਿਆਉਂਦਿਆਂ ਧਿਆਉਂਦਿਆਂ ਥਕ ਗਏ ਹਨ, ਕਰੋੜਾਂ ਹੀ ਉਸ ਨੂੰ ਪਾਉਣ ਲਈ ਦੁਰੰਤ ਅਰਥਾਤ ਕਠਿਨ ਕਸ਼ਟ ਸਹਿ ਰਹੇ ਹਨ; ਸਾਰੇ ਗੰਧ੍ਰਬ ਗਾਉਂਦਿਆਂ-ਗਾਉਂਦਿਆਂ ਤੇ ਅਪਾਰ ਅਪਛਰਾਂ ਨੱਚਦੀਆਂ ਥਕ ਗਈਆਂ ਹਨ, ਮਹਾਸੁਰ ਅਰਥਾਤ ਵੱਡੇ ਦੇਵਤੇ ਵੀ ਉਸ ਨੂੰ ਢੂੰਡਦਿਆਂ ਢੂੰਡਦਿਆਂ ਥਕ ਗਏ ਹਨ, ਪਰ ਉਸਦਾ ਪਾਰਾਵਾਰ ਕੋਈ ਵੀ ਨਹੀਂ ਪਾ ਸਕਿਆ।

*(ਨੋਟ : ਕਾਵਿ ਸ਼ਾਸਤ੍ਰ ਵਿੱਚ ਪ੍ਰਸ਼ਨੋਤਰੀ ਦੇ ਰੂਪ ਹਨ : 'ਪ੍ਰਸ਼ਨੋਤਰਾਲੰਕਾਰ' ਜਾਂ 'ਪ੍ਰਾਹੇਲਿਕਾਲੰਕਾਰ', ਜਿਸ ਵਿੱਚ ਕਿਸੇ ਪ੍ਰਸ਼ਨ ਦਾ ਉੱਤਰ ਪ੍ਰਸ਼ਨ ਦੇ ਵਿੱਚ ਦੇ ਦਿੱਤਾ ਜਾਂਦਾ ਹੈ। ਇਨ੍ਹਾਂ ਦੋਹਰਿਆਂ ਵਿੱਚ ਇਸੇ ਕਾਵਿ ਯੁਕਤੀ ਦੀ ਵਰਤੋਂ ਹੋਈ ਮਿਲਦੀ ਹੈ।)*

**ਤ੍ਵ ਪ੍ਰਸਾਦਿ ॥ ਦੋਹਰਾ ॥**

**ਏਕ ਸਮੈ ਸ੍ਰੀ ਆਤਮਾ ਉਚਰਿਓ ਮਤਿ ਸਿਊ ਬੈਨ॥**
**ਸਬ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧਿ ਤੈਨ॥੧॥੨੦੧॥**

ਇਕ ਵੇਲੇ ਸ੍ਰੀ ਆਤਮਾ ਜੀ ਨੇ ਬੁੱਧੀ ਨੂੰ ਇਸ ਤਰ੍ਹਾਂ ਬਚਨ ਕਿਹਾ ਕਿ ਜੋ ਸਾਰੇ ਜਗਤ ਦਾ ਮਾਲਕ ਹੈ, ਉਸ ਦਾ ਸਾਰਾ ਪ੍ਰਤਾਪ ਮੈਨੂੰ ਦਸੋ, ਅੱਗੋਂ ਬੁੱਧੀ ਨੇ ਉੱਤਰ ਦਿੱਤਾ, ਤੂੰਹੀ ਸਭ ਤਰ੍ਹਾਂ ਨਾਲ ਉਸਦਾ ਪ੍ਰਤਾਪ ਹੈਂ। ਇਸ ਦਾ ਭਾਵ ਹੈ ਕਿ ਬੁੱਧੀ ਨੇ ਦੱਸਿਆ ਹੈ ਕਿ 'ਹੇ ਆਤਮਾ! ਤੂੰ ਰਾਮ ਦਾ ਅੰਸ਼ ਹੈ ਅਤੇ ਅੰਸ਼ ਅੰਸ਼ੀ ਤੋਂ ਭਿੰਨ ਨਹੀਂ ਹੁੰਦੀ। ਜੋ ਤੇਰਾ ਪਾਸਾਰਾ ਹੈ, ਉਹ ਵਾਸਤਵ ਵਿੱਚ ਤੇਰਾ ਨਹੀਂ, ਤੇਰੇ ਅੰਸ਼ੀ ਦਾ ਹੈ, ਫੇਰ ਜੋ ਤੇਰਾ ਪ੍ਰਤਾਪ ਹੈ, ਉਹ ਸਾਰਾ ਜਗਤ ਦੇ ਈਸ਼ ਅਰਥਾਤ ਮਾਲਕ ਦਾ ਹੈ, ਤਾਂ ਤੇ ਤੇਰੀ ਹੋਂਦ ਹੀ ਜਗਦੀਸ਼ ਦਾ ਪ੍ਰਤਾਪ ਹੈ।

**ਦੋਹਰਾ॥**

**ਕੋ ਆਤਮ ਸਰੂਪ ਹੈ ਕਹਾ ਸ੍ਰਿਸਟਿ ਕੋ ਬਿਚਾਰ॥**
**ਕਉਨ ਧਰਮ ਕੋ ਕਰਮ ਹੈ ਕਹੋ ਸਕਲ ਬਿਸਥਾਰ॥੨॥੨੦੨॥**

ਆਤਮਾ ਦਾ ਸਰੂਪ ਕੀ ਹੈ?, ਸ੍ਰਿਸਟੀ ਕੀ ਹੈ?, ਵਿਚਾਰ ਕੀ ਹੈ?, ਧਰਮ ਕੀ ਹੈ?, ਕਰਮ ਕੀ ਹੈ?, ਇਸ ਦਾ ਉੱਤਰ ਹੈ 'ਸਕਲ ਬਿਸਥਾਰ' ਭਾਵ ਕਿ ਸਾਰਾ ਪਾਸਾਰਾ ਹੀ ਆਤਮਾ ਦਾ ਸਰੂਪ ਹੈ, ਸਾਰੇ ਪਾਸਾਰੇ ਦਾ ਨਾਮ ਹੀ ਸ੍ਰਿਸ਼ਟੀ ਹੈ, ਜੋ ਸਭ ਵਿੱਚ ਫੈਲਿਆ ਹੈ, ਉਸੇ ਦਾ ਨਾਮ ਵਿਚਾਰ ਹੈ, ਜੋ ਸਭ ਵਾਸਤੇ ਇਕੋ ਜਿਹਾ ਹੋਏ, ਉਹੀ ਧਰਮ ਹੈ ਤੇ ਜੋ ਇਸ ਪਾਸਾਰੇ ਵਿੱਚ ਸਭ ਕਰਦੇ ਹਨ, ਉਹੀ ਕਰਮ ਹੈ।

**ਦੋਹਰਾ॥**

**ਕਹ ਜੀਤਬ ਕਹ ਮਰਨ ਹੈ ਕਵਨ ਸੁਰਗ ਕਹ ਨਰਕ॥**
**ਕੋ ਸੁਘੜਾ ਕੋ ਮੂੜਤਾ ਕਹਾ ਤਰਕ ਅਵਤਰਕ॥੩॥੨੦੩॥**

ਜੀਉਣਾ ਕੀ ਹੈ?, ਮਰਨਾ ਕੀ ਹੈ?, ਸਵਰਗ ਕੀ ਹੈ?, ਨਰਕ ਕੀ ਹੈ?, ਸੁਘੜ ਕੌਣ ਹੈ?, ਮੂਰਖ ਕੌਣ ਹੈ?, ਇਸ ਦਾ ਉੱਤਰ ਹੈ : ਤਰਕ ਅਵਤਰਕ-(ਤਰਕ-ਤਰ =ਗਤਿ, ਚਾਲ + ਕ = ਪੌਣ) ਅਰਥਾਤ ਤਰਕ ਭਾਵ ਸਵਾਸਾਂ ਦੀ ਗਤਿ ਦਾ ਨਾਮ ਜੀਊਣਾ ਹੈ, ਅਵਿਤਰਕ ਅਰਥਾਤ ਸਵਾਸਾਂ ਦੀ ਗਤਿ ਦਾ ਰੁੱਕ ਜਾਣਾ ਮਰਨਾ ਹੈ, ਸੋਚ ਵਿਚਾਰ ਵਿੱਚ ਤਰਕ ਜਾਂ ਗਤੀ ਹੀ ਸੁੱਖ ਸਵਰਗ ਹੈ, ਅਵਤਰਕ ਅਰਥਾਤ ਗਤੀ ਰਹਿਤ ਵਿਚਾਰ ਦੀ ਅਵਸਥਾ ਹੀ ਨਰਕ ਹੈ, ਵਿਚਾਰ-ਗਤੀ ਵਾਲਾ ਪੁਰਸ਼ ਸੁਘੜ ਹੈ ਤੇ ਵਿਚਾਰ-ਗਤੀ ਤੋਂ ਹੀਣਾ ਹੀ ਮੂਰਖ ਹੈ।

**ਦੋਹਰਾ॥**

**ਕੋ ਨਿੰਦਾ ਜਸ ਹੈ ਕਵਨ ਕਵਨ ਪਾਪ ਕਹ ਧਰਮ॥**
**ਕਵਨ ਜੋਗ ਕੋ ਭੋਗ ਹੈ ਕਵਨ ਕਰਮ ਅਪਕਰਮ॥੪॥੨੦੪॥**

ਨਿੰਦਾ ਕੀ ਹੈ?, ਜਸ ਕੀ ਹੈ?, ਪਾਪ ਕਿਹੜਾ ਹੈ?, ਧਰਮ ਕੀ ਹੈ?, ਜੋਗ ਕੀ ਹੈ?, ਭੋਗ ਕੀ ਹੈ?, ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਹੈ : ਕਰਮ ਅਪਕਰਮ ਕਿ ਅਪਕਰਮ ਨਿੰਦਾ ਹੈ, ਸ਼ੁੱਭ ਕਰਮ ਜਸ ਹੈ, ਅਪਕਰਮ ਪਾਪ ਹੈ, ਸ਼ੁੱਭ ਕਰਮ ਹੀ ਧਰਮ ਹੈ, ਸੁਕਰਮ ਹੀ ਜੋਗ ਹੈ, ਅਸ਼ੁੱਭ ਕਰਮ ਪਾਪ ਤੇ ਭੋਗ ਹੈ।

**ਦੋਹਰਾ॥**

**ਕਹੋ ਸੁ ਸ੍ਰਮ ਕਾ ਸੋ ਹੈ ਦਮ ਕੋ ਕਹਾ ਕਹੰਤ॥**
**ਕੋ ਸੂਰਾ ਦਾਤਾ ਕਵਨ ਕਹੋ ਤੰਤ ਕੋ ਮੰਤ॥੫॥੨੦੫॥**

ਸ੍ਰਮ ਕਿਸਨੂੰ ਕਹਿੰਦੇ ਹਨ?, ਦਮ ਕਿਸਨੂੰ ਕਹਿੰਦੇ ਹਨ?, ਸੂਰਮਾ ਕੌਣ ਹੈ?, ਦਾਤਾ ਕੌਣ ਹੈ?, ਇਸ ਦਾ ਉੱਤਰ ਤੰਤ ਕੋ ਮੰਤ ਵਿੱਚ ਅੰਕਿਤ ਹੈ ਕਿ ਤੰਤ ਭਾਵ ਯਤਨ ਨੂੰ ਸ੍ਰਮ ਕਹਿੰਦੇ ਹਨ, ਮੰਤ ਭਾਵ ਮੰਤਰ ਜਾਂ ਸਿਮਰਨ ਦਾ ਨਾਮ ਹੀ ਦਮ ਹੈ, ਤੰਤ ਅਰਥਾਤ ਹੌਂਸਲੇ ਨਾਲ ਯਤਨ ਕਰਨ ਵਾਲਾ ਸੂਰਮਾ ਹੈ ਤੇ ਮੰਤ ਅਰਥਾਤ ਸਿਮਰਨ ਦਾ ਮਤਰ ਦੇਣ ਵਾਲਾ ਹੀ ਦਾਤਾ ਹੈ।

**ਦੋਹਰਾ॥**

**ਕਹਾ ਰੰਕ ਰਾਜਾ ਕਵਨ ਹਰਖ ਸੋਗ ਹੈ ਕਵਨ॥**
**ਕੋ ਰੋਗੀ ਰਾਗੀ ਕਵਨ ਕਹੋ ਤੱਤ ਮੁਹਿ ਤਵਨ॥੬॥੨੦੬॥**

ਰੰਕ ਭਾਵ ਕੰਗਾਲ ਕੌਣ ਹੈ?, ਰਾਜਾ ਕੌਣ ਹੈ?, ਹਰਖ ਕੀ ਹੈ?, ਸੋਗ ਕੀ ਹੈ?, ਰੋਗੀ ਕੌਣ ਹੈ?, ਰਾਗੀ ਕੌਣ ਹੈ?, ਇਸ ਦਾ ਉੱਤਰ ਹੈ ਤੱਤ ਮੁਹਿ ਕਿ ਤਤ ਭਾਵ ਤ੍ਰਿਸ਼ਨਾ ਨਾਲ ਮੋਹ ਕਰਨ ਵਾਲਾ ਕੰਗਾਲ ਹੈ, ਤੱਤ ਅਰਥਾਤ ਸੱਚ ਨਾਲ ਪਿਆਰ ਕਰਨ ਵਾਲਾ ਰਾਜਾ ਹੈ, ਤੱਤ ਜਾਂ ਸੱਚ ਦਾ ਪ੍ਰੇਮ ਹਰਖ ਹੈ, ਤੱਤ ਭਾਵ ਤ੍ਰਿਸ਼ਨਾ ਦਾ ਮੋਹ ਸੋਕ ਹੈ, ਤੱਤ ਜਾਂ ਵਾਸ਼ਨਾ ਨਾਲ ਮੋਹ ਕਰਨ ਵਾਲਾ ਰੋਗੀ ਹੈ ਤੇ ਤੱਤ ਅਰਥਾਤ ਪਰਮੇਸ਼ਰ ਨਾਲ ਪ੍ਰੇਮ ਰੱਖਣ ਵਾਲਾ ਰਾਗੀ ਹੈ।

**ਦੋਹਰਾ॥**

**ਕਵਨ ਰਿਸਟ ਕੋ ਪੁਸਟ ਹੈ ਕਹਾ ਸ੍ਰਿਸਟਿ ਕੋ ਚਾਰ॥**

**ਕਵਨ ਸ੍ਰਿਸਟਿ ਕੋ ਭ੍ਰਿਸਟ ਹੈ ਕਹੋ ਸਕਲ ਬਿਸਥਾਰ॥੭॥੨੦੭॥**

ਰਿਸਟ ਭਾਵ ਰਜਿਆ ਕੌਣ ਹੈ?, ਬਲਵਾਨ ਕੌਣ ਹੈ?, ਸ੍ਰਿਸ਼ਟੀ ਦਾ ਵਿਚਾਰ ਕੀ ਹੈ?, ਸ੍ਰਿਸਟਿ ਭਾਵ ਸ੍ਰੇਸ਼ਟ ਕੌਣ ਹੈ?, ਭ੍ਰਿਸਟ ਅਰਥਾਤ ਭ੍ਰਸ਼ਟ ਕੌਣ ਹੈ?, ਇਸ ਦਾ ਉੱਤਰ ਹੈ: 'ਕਹੋ ਸਕਲ ਬਿਸਥਾਰ' ਭਾਵ ਸਾਰੇ ਵਿਸ਼ਵ ਵਿੱਚ ਜੋ ਇਕਸਾਰ ਹੈ, ਉਹੀ ਰਜਿਆ ਹੋਇਆ ਹੈ, ਸਾਰੇ ਵਿਸ਼ਵ ਦੀ ਤਾਰ ਜਿਸਦੇ ਹੱਥ ਵਿੱਚ ਹੈ, ਉਹੀ ਬਲਵਾਨ ਹੈ, ਸਾਰਾ ਵਿਸ਼ਵ ਸਰੀ ਤਾਰ ਪ੍ਰਣਵ ਅਰਥਾਤ ਓਅੰਕਾਰ ਤੋਂ ਨਿਕਲਿਆ ਹੈ ਅਤੇ ਪ੍ਰਣਵ ਹੀ ਕਰੁਣਾਧਾਰ ਹੈ, ਇਹੋ ਸ੍ਰਿਸ਼ਟੀ ਦਾ ਵਿਚਾਰ ਹੈ, ਜੋ ਸਾਰੇ ਵਿਸਤਾਰ ਵਿੱਚ ਫੈਲਿਆ ਹੈ, ਉਹੀ ਸ੍ਰੇਸ਼ਟ ਹੈ ਤੇ ਜੋ ਸਾਰੇ ਵਿਸ਼ਵਤਾਰ ਦੇ ਉਜਾਲੇ ਦਾ ਵੈਰੀ ਹੈ, ਉਹੀ ਭ੍ਰਿਸ਼ਟ ਜਾਂ ਨੀਚ ਹੈ।

**ਦੋਹਰਾ॥**

**ਕਹਾ ਭਰਮ ਕੋ ਕਰਮ ਹੈ ਕਹਾ ਭਰਮ ਕੋ ਨਾਸ॥**

**ਕਹਾ ਚਿਤਨ ਕੀ ਚੇਸਟਾ ਕਹਾ ਅਚੇਤ ਪ੍ਰਕਾਸ॥੮॥੨੦੮॥**

ਕਰਮ ਦਾ ਫੱਲ ਕੀ ਹੈ?,ਭਰਮ ਦਾ ਨਾਸ ਕਿਥੋਂ ਹੈ?,ਚੇਤਨ ਦੀ ਚੇਸ਼ਟਾ ਕਿੱਥੇ ਹੈ?, ਇਸ ਦਾ ਉੱਤਰ ਹੈ : ਅਚੇਤ ਪ੍ਰਕਾਸ ਅਰਥਾਤ ਅਚਿੰਤਯ ਪ੍ਰਕਾਸ਼ ਭਾਵ ਪ੍ਰਸੰਨਤਾ ਦਾ ਬ੍ਰਹਮ ਗਿਆਨ; ਬ੍ਰਹਮ ਗਿਆਨ ਹੀ ਕਰਮਾਂ ਦਾ ਕਰਮ ਹੈ, ਬ੍ਰਹਮ ਗਿਆਨ ਨਾਲ ਹੀ ਭਰਮ ਦਾ ਨਾਸ ਹੁੰਦਾ ਹੈ ਤੇ ਬ੍ਰਹਮ ਗਿਆਨ ਵਿੱਚ ਹੀ ਚੇਤਨ ਦੀ ਚੇਸ਼ਟਾ ਜਾਂ ਪ੍ਰਸੰਨਤਾ ਹੈ।

**ਦੋਹਰਾ॥**

**ਕਹਾ ਨੇਮ ਸੰਜਮ ਕਹਾ ਕਹਾ ਗਿਆਨ ਅਗਿਆਨ॥**

**ਕੋ ਰੋਗੀ ਸੋਗੀ ਕਵਨ ਕਹਾ ਧਰਮ ਕੀ ਹਾਨ॥੯॥੨੦੯॥**

ਨੇਮ ਅਰਥਾਤ ਪ੍ਰਤੱਗਿਆ ਕਿੱਥੇ ਹੈ?, ਸੰਜਮ ਕਿੱਥੇ ਰੱਖਣਾ ਚਾਹੀਦਾ ਹੈ?, ਗਿਆਨ ਕਦੋਂ ਲੋੜੀਂਦਾ ਹੈ?, ਅਗਿਆਨ ਕਿੱਥੇ ਹੁੰਦਾ ਹੈ?, ਰੋਗੀ ਕੌਣ ਹੈ?, ਸੋਗੀ ਕੌਣ ਹੈ?, ਇਸ ਦਾ ਉੱਤਰ ਹੈ ਧਰਮ ਕੀ ਹਾਨ ਜਾਂ ਹਾਨੀ, ਭਾਵ ਪ੍ਰਤੱਗਿਆ ਉੱਥੇ ਕਰਨੀ ਚਾਹੀਦੀ ਹੈ, ਜਿੱਥੇ ਧਰਮ ਦੀ ਹਾਨੀ ਹੋਵੇ, ਸੰਜਮ ਉੱਥੇ ਰੱਖਣਾ ਚਾਹੀਦਾ ਹੈ, ਜਿੱਥੇ ਧਰਮ ਦੀ ਹਾਨੀ ਹੋਵੇ, ਗਿਆਨ ਦੀ ਉੱਥੇ ਲੋੜ ਹੈ, ਜਿੱਥੇ ਧਰਮ ਦੀ ਹਾਨੀ ਹੋ ਰਹੀ ਹੋਵੇ, ਅਗਿਆਨ ਉਥੇ ਹੁੰਦਾ ਹੈ, ਜਿੱਥੇ ਧਰਮ ਦੀ ਹਾਨੀ ਹੋ ਗਈ ਹੋਵੇ, ਰੋਗੀ ਉਹ ਹੈ, ਜਿਸ ਵਿੱਚ ਧਰਮ ਦਾ ਨਾਸ ਹੋ ਰਿਹਾ ਹੋਵੇ, ਸੋਗੀ ਉਹ ਹੈ, ਜਿਸ ਵਿੱਚ ਧਰਮ ਦੀ ਹਾਨੀ ਹੋ ਗਈ ਹੋਵੇ।

**ਦੋਹਰਾ॥**

**ਕੋ ਸੂਰਾ ਸੁੰਦਰ ਕਵਨ ਕਹਾ ਜੋਗ ਕੋ ਸਾਰ॥**

**ਕੋ ਦਾਤਾ ਗਿਆਨੀ ਕਵਨ ਕਹੋ ਬਿਚਾਰ ਅਬਿਚਾਰ॥੧੦॥੨੧੦॥**

ਸੂਰਮਾ ਕੌਣ ਹੈ?, ਸੁੰਦਰ ਕੌਣ ਹੈ?, ਜੋਗ ਦਾ ਸਾਰ ਕੀ ਹੈ?, ਦਾਤਾ ਕੌਣ ਹੈ ?, ਗਿਆਨੀ ਕੌਣ ਹੈ?, ਇਸ ਦਾ ਉੱਤਰ ਹੈ : ਬਿਚਾਰ ਅਬਿਚਾਰ ਭਾਵ ਸੂਰਮਾ ਉਹ ਹੈ, ਜੋ ਵਿਚਾਰ ਅਵਿਚਾਰ ਨੂੰ ਜਾਣਦਾ ਹੈ, ਸੁੰਦਰ ਉਹ ਹੈ ਜਿਸ ਵਿੱਚ ਵਿਚਾਰ ਅਵਿਚਾਰ ਦੀ

ਸੂਝ ਹੈ, ਜੋਗ ਦਾ ਸਾਰ ਹੈ ਵਿਚਾਰ ਅਵਿਚਾਰ ਦਾ ਜਾਣਨਾ ਜਾਂ ਗਿਆਨ, ਦਾਤਾ ਉਹ ਹੈ, ਜੋ ਵਿਚਾਰ ਅਵਿਚਾਰ ਨਾਲ ਅਧਿਕਾਰ ਵੇਖਕੇ ਦਾਨ ਕਰਦਾ ਹੈ ਤੇ ਗਿਆਨੀ ਉਹ ਹੈ, ਜੋ ਵਿਚਾਰ ਅਵਿਚਾਰ ਦਾ ਗਿਆਨ ਰੱਖਦਾ ਹੈ।

**ਤ੍ਵ ਪ੍ਰਸਾਦਿ ॥ਦੀਰਘ ਤ੍ਰਿਭੰਗੀ ਛੰਦ॥**

**ਦੁਰਜਨ ਦਲ ਦੰਡਣ ਅਸੁਰ ਬਿਹੰਡਣ ਦੁਸਟ ਨਿਕੰਦਨਿ ਆਦਿ ਬ੍ਰਿਤੇ॥**
**ਚਛਰਾਸੁਰ ਮਾਰਣ ਪਤਿਤ ਉਧਾਰਨਿ ਨਰਕ ਨਿਵਾਰਣਿ ਗੂੜ ਗਤੇ॥**
**ਅਛੈ ਅਖੰਡੇ ਤੇਜ ਪ੍ਰਚੰਡੇ ਖੰਡ ਉਦੰਡੇ ਅਲਖ ਮਤੇ॥**
**ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਛਤ੍ਰ ਛਿਤੇ॥੧॥੨੧੧॥**

*(ਨੋਟ : ਸ਼ਕਤੀ ਸ਼ਕਤੇ ਤੋਂ ਭਿੰਨ ਨਹੀਂ ਹੋਇਆ ਕਰਦੀ, ਇਵੇਂ ਅਕਾਲ ਪੁਰਖ ਭਗਵੰਤ ਦੀ ਸ਼ਕਤੀ ਭਗਵਤੀ ਭਗਵੰਤ ਜਾਂ ਅਕਾਲ ਪੁਰਖ ਤੋਂ ਭਿੰਨ ਨਹੀਂ। ਗੁਰਬਾਣੀ ਵਿੱਚ ਅਕਾਲ ਪੁਰਖ ਜਾਂ ਪਰਮ-ਸੱਤਾ ਨੂੰ 'ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ' ਕਿਹਾ ਗਿਆ ਹੈ। ਇਸ ਤਰ੍ਹਾਂ ਇੱਥੇ ਉਸ ਅਕਾਲ ਜੀ ਦੀ ਉਸਤਤ ਭਗਵਤੀ ਨਾਮ ਨਾਲ ਕੀਤੀ ਗਈ ਹੈ। ਪਹਿਲਾਂ ਅਕਾਲ ਜੀ ਦੀ ਉਸਤਤ ਪੁਲਿੰਗ ਰੂਪ ਵਿੱਚ ਹੋਈ ਹੈ, ਇੱਥੇ ਉਸੇ ਅਕਾਲ ਪੁਰਖ ਜੀ ਦੀ ਉਸਤਤਿ ਇਸਤ੍ਰੀ ਲਿੰਗ ਦੇ ਰੂਪ ਵਿੱਚ ਕੀਤੀ ਗਈ ਹੈ। ਇਹ ਉਸਤਤ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਦੀ ਨਹੀਂ ਕੀਤੀ ਗਈ।)*

ਅਕਾਲ ਪੁਰਖ ਦੀ ਸ਼ਕਤੀ ਦਾ ਕੰਮ ਬੁਰੇ ਪੁਰਸ਼ਾਂ ਦੇ ਦਲਾਂ ਨੂੰ ਦੰਡ ਦੇਣਾ, ਦੈਂਤਾ ਨੂੰ ਨਾਸ ਕਰਨਾ ਤੇ ਜ਼ਾਲਮਾਂ ਨੂੰ ਜੜ੍ਹੋਂ ਪੁਟ ਦੇਣਾ ਮੁੱਢ ਕਾਲ ਤੋਂ ਬ੍ਰਿਤੇ ਅਰਥਾਤ ਸੁਭਾਵ ਰਿਹਾ ਹੈ; ਇਹ ਸ਼ਕਤੀ ਚਿੱਛਰ ਦੈਂਤ ਨੂੰ ਮਾਰਨ ਵਾਲੀ, ਪਾਪੀਆਂ ਨੂੰ ਤਾਰਨ ਵਾਲੀ ਤੇ ਨਰਕਾਂ ਤੋਂ ਬਚਾਉਣ ਵਾਲੀ ਬੜੀ ਡੂੰਘੀ ਗਤੀ ਵਾਲੀ ਹੈ; ਇਸ ਸ਼ਕਤੀ ਦਾ ਅਛੈ ਅਰਥਾਤ ਖੰਡਣ ਨਾ ਹੋ ਸੱਕਣ ਵਾਲਾ ਤੇਜ ਪ੍ਰਤਾਪ ਹੈ ਤੇ ਇਹ ਦੰਡ ਹੇਠਾਂ ਨਾ ਆ ਸੱਕਣ ਵਾਲਿਆਂ ਦਾ ਵੀ ਖੰਡਨ ਕਰਨ ਵਾਲੀ ਹੈ, ਇਸ ਸ਼ਕਤੀ ਦੀ ਸੂਝ ਦੀ ਡੂੰਘਿਆਈ ਜਾਣੀ ਨਹੀਂ ਜਾ ਸਕਦੀ; ਇਹ ਮਹਿਖਾਸੁਰ (ਇਕ ਦੈਂਤ ਜਿਸਦਾ ਸ਼ਕ ਝੋਟੇ ਵਰਗਾ ਸੀ) ਨੂੰ ਮਰਦਨ ਅਰਥਾਤ ਮਾਰਨ ਵਾਲੀ, ਰੰਮ ਭਾਵ ਸੁੰਦਰ ਕਪਰਦਨ ਅਰਥਾਤ ਜੂੜਾ ਧਾਰਨ ਕਰਨ ਵਾਲੀ ਤੇ ਪ੍ਰਿਥਵੀ ਉਤੇ ਛੱਤਰ ਪਸਾਰਨ ਵਾਲੀ ਸ਼ਕਤੀ ਦੀ ਜੈ ਜੈ ਕਾਰ ਹੋਵੇ।

**ਅਸੁਰਿ ਬਿਹੰਡਨਿ ਦੁਸ਼ਟ ਨਿਕੰਦਨਿ ਪੁਸਟ ਉਦੰਡਨਿ ਰੂਪ ਅਤੇ॥**
**ਚੰਡਾਸੁਰ ਚੰਡਨਿ ਮੁੰਡ ਬਿਹੰਡਨਿ ਧੂਮ੍ਰ ਬਿੰਧੁਸਨਿ ਮਹਿਖ ਮਤੇ॥**
**ਦਾਨਵੀਂ ਪ੍ਰਹਾਰਿਣ ਨਰਕ ਨਿਵਾਰਿਣ ਅਧਿਮ ਉਧਾਰਨਿ ਉਰਧ ਅਧੇ॥**
**ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਆਦਿ ਬ੍ਰਿਤੇ॥੨॥੨੧੨॥**

ਅਕਾਲ ਪੁਰਖ ਦੀ ਸ਼ਕਤੀ ਦੈਂਤਾ ਨੂੰ ਮਾਰਨ ਵਾਲੀ, ਦੁਸ਼ਟਾਂ ਦਾ ਨਾਸ ਕਰਨ ਵਾਲੀ, ਪੁਸ਼ਟ ਅਰਥਾਤ ਬਲਵਾਨਾਂ ਨੂੰ ਦੰਡ ਦੇਣ ਵਾਲੀ ਅਤਿ ਰੂਪ ਵਾਲੀ ਹੈ; ਇਹ ਚੰਡਾਸੁਰ ਅਰਥਾਤ ਚੰਡ ਦੈਂਤ ਨੂੰ ਮਾਰਨ ਵਾਲੀ, ਮੁੰਡ ਭਾਵ ਚੰਡ ਦੈਂਤ ਦੇ ਵੱਡੇ ਭਰਾ ਨੂੰ ਕਟਣ ਵਾਲੀ, ਧੂਮਰ ਅਰਥਾਤ ਧੂੰਏਂ ਰੰਗੀਆਂ ਅੱਖਾਂ ਵਾਲੇ ਦੈਂਤ ਜੋ ਸੁੰਭ ਦੈਂਤ ਦਾ ਫੌਜੀ ਜਰਨੈਲ ਸੀ, ਨੂੰ ਖ਼ਤਮ ਕਰਨ ਵਾਲੀ ਤੇ ਮਹਿਖੇ ਦੈਂਤ ਦੇ ਮੱਥੇ ਨੂੰ ਫੋੜਨ ਵਾਲੀ ਹੈ; ਇਹ

ਸ਼ਕਤੀ ਦੈਤਾਂ ਦਾ ਸੰਘਾਰ ਕਰਨ ਵਾਲੀ, ਨਰਕਾਂ ਤੋਂ ਬਚਾਉਣ ਵਾਲੀ, ਅਧਮ ਅਰਥਾਤ ਪਾਪੀਆਂ ਨੂੰ ਤਾਰਨ ਵਾਲੀ, ਆਕਾਸ ਤੇ ਪਾਤਾਲ ਵਿੱਚ ਵਿਆਪਕ ਹੈ; ਇਸ ਮਹਿਖਾਸੁਰ ਨੂੰ ਮਾਰਨ ਵਾਲੀ, ਸੁੰਦਰ ਕੇਸਾਂ ਦੇ ਜੂੜੇ ਵਾਲੀ ਆਦਿ ਸ਼ਕਤੀ ਦੀ ਸਦਾ ਜੈ ਜੈ ਕਾਰ ਹੋਵੇ।

**ਡਾਵਰੂ ਡਵੰਕੈ ਬਬਰ ਬਵੰਕੈ ਭੁਜਾ ਫਰੰਕੈ ਤੇਜ ਬਰੰ॥**
**ਲੰਕੁੜੀਆ ਫਾਧੈ ਆਯੁਧ ਬਾਂਧੈ ਸੈਨ ਬਿਮਰਦਨ ਕਾਲ ਅਸੁਰੰ॥**
**ਅਸਟਾਯੁਧ ਚਮਕੈ ਭੂਖਣ ਦਮਕੈ ਅਤਿਸਿਤ ਝਮਕੈ ਫੁੰਕ ਫਣੰ॥**
**ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਦੈਂਤ ਜਿੰਣ॥੩॥੨੧੩॥**

ਅਕਾਲ ਪੁਰਖ ਦੀ ਸ਼ਕਤੀ ਦਾ ਡਉਰੂ ਡਮ ਡਮ ਕਰਦਾ ਹੈ, ਇਸਦਾ ਬੱਬਰ ਸ਼ੇਰ ਭਬਕਦਾ ਹੈ ਤੇ ਇਸ ਸ਼ਕਤੀ ਦੀਆਂ ਤੇਜਸਵੀ ਬਾਹਵਾਂ ਬਲ ਦੇ ਤੇਜ ਨਾਲ ਫਰਕਦੀਆਂ ਹਨ; ਇਸ ਸ਼ਕਤੀ ਦੇ ਅੱਗੇ ਸ਼ਸਤ੍ਰ ਸਜਾਈ ਲੰਕੁੜੀਆਂ ਅਰਥਾਤ ਲੰਕੁੜਾ ਭਾਵ ਹਨੂੰਮਾਨ ਟਪੋਸੀਆਂ ਮਾਰਦਾ ਮਾਨੋ ਦੈਤਾਂ ਦੀ ਸੈਨਾ ਨੂੰ ਨਾਸ ਕਰਨ ਲਈ ਕਾਲ-ਰੂਪ ਬਣਿਆ ਜਾ ਰਿਹਾ ਹੈ; ਇਸ ਸ਼ਕਤੀ ਦੇ ਹੱਥਾਂ ਵਿੱਚ ਅੱਠ ਸ਼ਸਤ੍ਰ (ਘੰਟਾ, ਗਦਾ, ਤ੍ਰਿਸ਼ੂਲ, ਅਸਿ, ਸੰਖ, ਸਰਾਸਨ, ਬਾਨ, ਚਕ੍ਰ) ਚਮਕਦੇ ਹਨ, ਇਸਦੇ ਗਹਿਣੇ ਦਮਕਾਂ ਮਾਰਦੇ ਹਨ, ਤੇ ਇਸ ਦੇ ਗੱਲ ਦੇ ਅਤਿਸਿਤ ਅਰਥਾਤ ਚਿੱਟੇ ਸੱਪ ਵੈਰੀਆਂ ਨੂੰ ਫੁੰਕਾਰਦੇ ਹਨ; ਇਸ ਮਹਿਖਾਸੁਰ ਨੂੰ ਮਾਰਨ ਵਾਲੀ, ਸੁੰਦਰ ਕੇਸਾਂ ਦੇ ਜੂੜੇ ਵਾਲੀ ਤੇ ਦੈਂਤਾ ਨੂੰ ਜਿਤੱਣ ਵਾਲੀ ਸ਼ਕਤੀ ਦੀ ਜੈ ਜੈਕਾਰ ਹੋਵੇ।

. . . . . . . . . . . . . . . . . . . . . . . . . .

**ਅਘ ਓਘ ਨਿਵਾਰਣਿ ਦੁਸਟ ਪ੍ਰਜਾਰਿਣ ਸ੍ਰਿਸਟਿ ਉਬਾਰਣਿ ਸੁੱਧ ਮਤੇ॥**
**ਫਣੀਅਰ ਫੁੰਕਾਰਣਿ ਬਾਘ ਬਕਾਰਣਿ ਸਸਤ੍ਰ ਪ੍ਰਹਾਰਣਿ ਸਾਧ ਮਤੇ॥**
**ਸੈਹਥੀ ਸਨਾਹਨਿ ਅਸਟ ਪ੍ਰਬਾਹਨਿ ਬੋਲ ਨਿਬਾਹਨਿ ਤੇਜ ਅਤੁਲੰ॥**
**ਜੈ ਜੈ ਹੋਸੀ ਮਹਖਾਸੁਰ ਮਰਦਨ ਭੂਮ ਅਕਾਸ ਪਤਾਲ ਜਲੰ॥੬॥੨੧੬॥**

ਅਕਾਲ ਪੁਰਖ ਦੀ ਸ਼ਕਤੀ ਸਾਰੇ ਪਾਪਾਂ ਨੂੰ ਦੂਰ ਕਰਨ ਵਾਲੀ, ਦੁਸ਼ਟਾਂ ਨੂੰ ਸਾੜਨ ਵਾਲੀ, ਸ੍ਰਿਸ਼ਟੀ ਦੀ ਰੱਖਿਆ ਕਰਲ ਵਾਲੀ ਤੇ ਸ਼ੁੱਧ ਮਤ ਦੇਣ ਵਾਲੀ ਹੈ; ਇਸ ਦੇ ਗੱਲ ਦੁਆਲੇ ਪਏ ਸੱਪ ਸ਼ੂਕਦੇ ਹਨ, ਇਸ ਦਾ ਸ਼ੇਰ ਭੱਬਕਦਾ ਹੈ, ਇਹ ਸ਼ਸਤ੍ਰ ਚਲਾਉਣ ਵਾਲੀ ਹੈ ਤੇ ਇਹ ਸਾਧ ਮਤੇ ਅਰਥਾਤ ਰਾਗ-ਦਵੈਖ ਤੋਂ ਰਹਿਤ ਹੈ; ਇਸ ਦੀਆਂ ਅੱਠਾਂ ਪ੍ਰਬਾਹਨ ਲੰਬੀਆਂ ਬਾਹਵਾਂ ਸੈਹਥੀ ਆਦਿ ਸ਼ਸਤ੍ਰ ਚਲਾਉਂਦੀਆਂ ਹਨ, ਇਸ ਨੇ ਤਨ ਉਪਰ ਸੰਜੋਅ ਪਹਿਨੀ ਹੋਈ ਹੈ, ਇਹ ਆਪਣੇ ਬਚਨਾਂ ਨੂੰ ਪੂਰਾ ਕਰਨ ਵਾਲੀ ਤੇ ਅਤੁਲ ਅਰਥਾਤ ਬੇਮਿਸਾਲ ਬਲ ਵਾਲੀ ਹੈ; ਇਸ ਮਹਖਾਸੁਰ ਨੂੰ ਮਾਰਨ ਵਾਲੀ, ਧਰਤੀ, ਆਕਾਸ਼, ਪਾਤਾਲ ਤੇ ਜਲ ਵਿੱਚ ਵਿਆਪਕ ਆਦਿ ਸ਼ਕਤੀ ਦੀ ਸਦਾ ਜੈ ਜੈਕਾਰ ਹੋਵੇ।

. . . . . . . . . . . . . . . . . . . . . . . . . .

**ਸੁਰ ਨਰ ਮੁਨਿ ਬੰਦਨ ਦੁਸਟਿ ਨਿਕੰਦਨਿ ਭ੍ਰਿਸਟ ਬਿਨਾਸਨ ਮ੍ਰਿਤ ਮਥੇ॥**
**ਕਾਵਰੂ ਕੁਮਾਰੇ ਅਧਮ ਉਧਾਰੇ ਨਰਕ ਨਿਵਾਰੇ ਆਦਿ ਕਥੇ॥**
**ਕਿੰਕਣੀ ਪ੍ਰਸੋਹਣਿ ਸੁਰ ਨਰ ਮੋਹਣਿ ਸਿੰਘਾਰੋਹਣਿ ਬਿਤਲ ਤਲੇ॥**

**ਜੈ ਜੈ ਹੋਸੀ ਸਭ ਠੌਰ ਨਿਵਾਸਨ ਬਾਇ ਪਤਾਲ ਅਕਾਸ ਅਨਲੇ॥੯॥੨੧੯॥**

ਅਕਾਲ ਪੁਰਖ ਦੀ ਸ਼ਕਤੀ ਦੇਵਤਿਆਂ, ਮਨੁੱਖਾਂ ਤੇ ਮੁਨੀਆਂ ਪਾਸੋਂ ਬੰਦਨਾ ਕਰਾਉਣ ਵਾਲੀ, ਦੁੱਸ਼ਟਾਂ ਨੂੰ ਕਟਣ ਵਾਲੀ, ਬੁਰਿਆਂ ਦਾ ਨਾਸ ਕਰਨ ਵਾਲੀ ਤੇ ਮੌਤ ਨੂੰ ਵੀ ਮਸਲ ਦੇਣ ਵਾਲੀ ਹੈ; ਇਹ ਕਾਵਰੂ ਕੁਮਾਰੇ ਜਾਂ ਕਾਮਰੂਪ ਦੀ ਕੁਮਾਰ ਅਰਥਾਤ ਕਾਮਖਯਾ ਸ਼ਕਤੀ ਨੀਚਾਂ ਨੂੰ ਤਾਰਨ ਵਾਲੀ, ਨਰਕਾਂ ਤੋਂ ਬਚਾਉਣ ਵਾਲੀ, ਮੁੱਢ ਤੋਂ ਹੀ ਇਸੇ ਬ੍ਰਿਤੀ ਵਾਲੀ ਕਹਾਉਂਦੀ ਹੈ; ਇਹ ਲਕ ਨਾਲ ਕਿੰਕਣੀ ਅਰਥਾਤ ਘੁੰਘਰੂਆਂ ਵਾਲੀ ਤੜਾਗੀ ਬੰਨ੍ਹਣ ਵਾਲੀ, ਸਿੰਘਾਰੋਹਣਿ (ਸਿੰਘ+ਅਰੋਹਣ) ਅਰਥਾਤ ਸ਼ੇਰ ਪੁਰ ਸਵਾਰੀ ਕਰਨ ਵਾਲੀ ਹੈ; ਤੇ ਬਿਤਲ ਅਰਥਾਤ ਦੂਜੇ ਪਾਤਾਲ ਤੱਕ ਵਿਚਰਨ ਵਾਲੀ ਹੈ। ਇਸ ਹਵਾ, ਪਾਤਾਲ, ਆਕਾਸ, ਅੱਗ ਤੇ ਸਭ ਥਾਂ ਵੱਸਣ ਵਾਲੀ ਸ਼ਕਤੀ ਦੀ ਸਦਾ ਜੈ ਜੈਕਾਰ ਹੋਵੇ।

**ਸੰਕਟੀ ਨਿਵਾਰਨਿ ਅਧਮ ਉਧਾਰਨ ਤੇਜ ਪ੍ਰਕਰਖਣਿ ਤੁੰਦ ਤਬੇ॥**
**ਦੁਖ ਦੋਖ ਦਹੰਤੀ ਜ੍ਵਾਲ ਜਯੰਤੀ ਆਦਿ ਅਨਾਦਿ ਅਗਾਧ ਅਛੇ॥**
**ਸੁਧਤਾ ਸਮਰਪਣਿ ਤਰਕ ਬਿਤਰਕਣਿ ਤਪਤ ਪ੍ਰਤਾਪਣਿ ਜਪਤ ਜਿਵੇ॥**
**ਜੈ ਜੈ ਹੋਸੀ ਸਸਤ੍ਰ ਪ੍ਰਕਰਖਣਿ ਆਦਿ ਅਨੀਲ ਅਗਾਧ ਅਭੇ॥੧੦॥੨੨੦॥**

ਅਕਾਲ ਪੁਰਖ ਦੀ ਸ਼ਕਤੀ ਦੁੱਖਾਂ ਨੂੰ ਦੂਰ ਕਰਨ ਵਾਲੀ, ਅਧਮ ਅਰਥਾਤ ਨੀਚਾਂ ਨੂੰ ਤਾਰਨ ਵਾਲੀ, ਅਤਿ ਅਧਿਕ ਤੇਜ ਵਾਲੀ ਤੇ ਤੁੰਦ ਅਰਥਾਤ ਗੁਸੀਲੇ ਸੁਭਾ ਵਾਲੀ ਹੈ; ਇਹ ਸ਼ਕਤੀ ਦੁੱਖਾਂ ਨੂੰ ਦੂਰ ਕਰਨ ਵਾਲੀ, ਅੱਗ ਨੂੰ ਜਿਤਣ ਵਾਲੀ, ਆਦਿ ਅਨਾਦਿ ਕਾਲ ਤੋਂ ਬੜੀ ਡੂੰਘੀ ਤੇ ਅਛੇਦ ਕਹੀ ਜਾਂਦੀ ਹੈ; ਇਹ ਸ਼ਕਤੀ ਸ਼ੁੱਧਤਾ ਬਖ਼ਸ਼ਣ ਵਾਲੀ, ਤਰਕਾਂ ਜਾਂ ਦਲੀਲਾਂ ਨੂੰ ਦੂਰ ਕਰਨ ਵਾਲੀ, ਅਤਿਅੰਤ ਤੇਜਵਾਨ ਹੈ ਤੇ ਜਾਪ ਜਪਣ ਵਾਲਿਆਂ ਨੂੰ ਫੱਲ ਦੇਣ ਵਾਲੀ ਹੈ; ਇਸ ਸ਼ਸਤ੍ਰ ਚਲਾਉਣ ਵਾਲੀ, ਸਭ ਦੀ ਮੁੱਢ ਗਿਣਤੀ ਤੋਂ ਪਰੇ, ਬਹੁਤ ਡੂੰਘੀ ਤੇ ਭੈ-ਰਹਿਤ ਦੀ ਸਦਾ ਜੈ ਜੈਕਾਰ ਹੋਵੇ।

. . . . . . . . . . . . . . . . . . . . . . . .

**ਖਤ੍ਰੀਆਣ ਖਤੰਗੀ ਅਭੈ ਅਭੰਗੀ ਆਦਿ ਅਨੰਗੀ ਅਗਾਧ ਗਤੇ॥**
**ਬ੍ਰਿੜਲਾਛ ਬਿਹੰਡਣਿ ਚੱਛੁਰ ਦੰਡਣਿ ਤੇਜ ਪ੍ਰਚੰਡਣਿ ਆਦਿ ਬ੍ਰਿਤੇ॥**
**ਸੁਰ ਨਰ ਪ੍ਰਤਿਪਾਰਣਿ ਪਤਿਤ ਉਧਾਰਣਿ ਦੁਸਟ ਨਿਵਾਰਣਿ ਦੋਖ ਹਰੇ॥**
**ਜੈ ਜੈ ਹੋਸੀ ਮਹਿਖਾਸੁਰ ਮਰਦਨ ਬਿਸ੍ਵ ਬਿਧੁੰਸਨਿ ਸ੍ਰਿਸਟਿ ਕਰੇ॥੧੫॥੨੨੫॥**

ਅਕਾਲ ਪੁਰਖ ਦੀ ਸ਼ਕਤੀ ਖਤ੍ਰੀਆਣ ਭਾਵ ਖਤਰੀਆਂ ਵਰਗੀ ਅਣਖ ਵਾਲੀ, ਖਤੰਗੀ ਅਰਥਾਤ ਬਾਣਾ ਵਾਲੀ, ਭੈ-ਰਹਿਤ, ਨਸ਼ਟ ਨਾ ਹੋ ਸਕਣ ਵਾਲੀ, ਮੁੱਢ ਤੋਂ ਹੀ ਅਨੰਗੀ (ਅਨੁ+ਅਗੀ) ਅਰਥਾਤ ਸਰੀਰ ਤੋਂ ਬਿਨਾਂ ਅਗਾਧਗਤੀ ਵਾਲੀ ਹੈ; ਇਹ ਬ੍ਰਿੜਾਲਾਛ (ਬਿੜਾਲ+ਅਖਯ) ਭਾਵ ਬਿੱਲੇ ਜਿਹੀਆਂ ਅੱਖਾਂ ਵਾਲੇ ਦੈਂਤ ਨੂੰ ਮਾਰਨ ਵਾਲੀ, ਚੱਛੁਰ ਭਾਵ ਚਛਰ ਦੈਂਤ ਨੂੰ ਦੰਡ ਦੇਣ ਵਾਲੀ, ਪ੍ਰਚੰਡ ਤੇਜ ਸਰੂਪ ਰੱਖਣ ਵਾਲੀ, ਸ਼ੁਰੂ ਤੋਂ ਹੀ ਅਜਿਹੀ ਬ੍ਰਿਤੀ ਵਾਲੀ ਹੈ; ਇਹ ਸ਼ਕਤੀ ਦੇਵਤਿਆਂ ਤੇ ਬੰਦਿਆਂ ਨੂੰ ਪਾਲਣ ਵਾਲੀ, ਪਾਪੀਆਂ ਨੂੰ ਤਾਰਣ ਵਾਲੀ, ਦੁਸ਼ਟਾਂ ਨੂੰ ਮੁਕਾਉਣ ਵਾਲੀ ਤੇ ਦੋਖਾਂ ਦਾ ਨਾਸ ਕਰਨ ਵਾਲੀ ਹੈ; ਇਸ ਮਹਿਖਾਸੁਰ ਦੈਂਤ ਨੂੰ ਮਾਰਨ ਵਾਲੀ, ਵਿਸ਼ਵ ਵਿੱਚ ਸਭ ਨੂੰ ਨਾਸ ਕਰਨ ਵਾਲੀ

ਤੇ ਸ੍ਰਿਸ਼ਟੀ ਦੀ ਸਿਰਜਨਾ ਕਰਨ ਵਾਲੀ ਸ਼ਕਤੀ ਦੀ ਸਦਾ ਜੈ ਜੈਕਾਰ ਹੋਵੇ।

. . . . . . . . . . . . . . . . . . . . . . . . . . .

**ਰਕਤਾਸੁਰ ਮਰਦਨ ਚੰਡ ਚਕਰਦਨ ਦਾਨਵ ਅਰਦਨ ਬਿੜਾਲ ਬਧੇ॥**
**ਸਰ ਧਾਰ ਬਿਬਰਖਣ ਦੁਰਜਨ ਧਰਖਣ ਅਤੁਲ ਅਮਰਖਣ ਧਰਮ ਧੁਜੇ॥**
**ਧੂਮ੍ਰਾਛ ਬਿਧੁੰਸਨਿ ਸ੍ਰੋਣਤ ਚੂੰਸਨ ਸੁੰਭ ਨਪਾਤ ਨਿਸੁੰਭ ਮਥੇ॥**
**ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਅਨੀਲ ਅਗਾਧ ਕਥੇ॥੨੦॥੨੩੦॥**

ਅਕਾਲ ਪੁਰਖ ਦੀ ਸ਼ਕਤੀ ਰਕਤਬੀਜ ਦੈਂਤ ਨੂੰ ਮਾਰਨ ਵਾਲੀ, ਚੰਡ ਦੈਂਤ ਨੂੰ ਚਾਕ ਅਰਥਾਤ ਚੀਰਨ ਵਾਲੀ, ਦਾਨਵਾਂ ਨੂੰ ਦਲਣ ਵਾਲੀ ਤੇ ਬਿੜਾਲ ਦੈਂਤ ਦਾ ਬੱਧ ਕਰਨ ਵਾਲੀ ਹੈ, ਇਹ ਤੇਜ਼ ਤੀਰਾਂ ਦਾ ਮੀਂਹ ਵਸਾਉਣ ਵਾਲੀ, ਭੈੜੇ ਬੰਦਿਆਂ ਨੂੰ ਧੜਕਾਉਣ ਵਾਲੀ, ਅਤੁਲ ਅਮਰਖਣ ਜਾਂ ਅਤਿਅੰਤ ਕ੍ਰੋਧ ਵਾਲੀ ਹੈ, ਤੇ ਧਰਮ ਦੀ ਧੁਜਾ ਜਾਂ ਨਿਸ਼ਾਨ ਹੈ; ਇਹ ਧੂਮਰ ਨੈਨ ਦੈਂਤ ਦਾ ਨਾਸ ਕਰਨ ਵਾਲੀ, ਸੋਣਤ ਅਰਥਾਤ ਲਹੂ ਪੀਣ ਵਾਲੇ ਦੈਂਤ ਦਾ ਲਹੂ ਚੂਸਣ ਵਾਲੀ, ਨਿਸੁੰਭ ਦੈਂਤ ਨੂੰ ਮੱਥਣ ਅਰਥਾਤ ਮੱਧਣ ਵਾਲੀ ਹੈ; ਇਸ ਮਹਿਖਾਸੁਰ ਨੂੰ ਮਾਰਨ ਵਾਲੀ, ਸਭ ਦੀ ਆਦਿ, ਗਿਣਤੀ ਤੋਂ ਪਰੇ ਅਗਾਧ ਕਥਾ ਵਾਲੀ ਸ਼ਕਤੀ ਦੀ ਸਦਾ ਜੈ ਜੈਕਾਰ ਹੋਵੇ।

**ਤ੍ਵ ਪ੍ਰਸਾਦਿ ॥ ਪਾਧੜੀ ਛੰਦ ॥**
**ਤੁਮ ਕਹੋ ਦੇਵ ਸਰਬੰ ਬਿਚਾਰ ॥**
**ਜਿਮ ਕੀਓ ਆਪ ਕਰਤੇ ਪਸਾਰ ॥**
**ਜੱਦਪਿ ਅਭੂਤ ਅਨਭੈ ਅਨੰਤ ॥**
**ਤਉ ਕਹੋ ਜਥਾ ਮਤ ਤ੍ਰੈਣ ਤੰਤ ॥੧॥੨੩੧॥**
**ਕਰਤਾ ਕਰੀਮ ਕਾਦਰ ਕ੍ਰਿਪਾਲ ॥**
**ਅਦ੍ਵੈ ਅਭੂਤ ਅਨਭੈ ਦਿਆਲ ॥**
**ਦਾਤਾ ਦੁਰੰਤ ਦੁਖ ਦੋਖ ਰਹਿਤ ॥**
**ਜਿਹ ਨੇਤਿ ਨੇਤਿ ਸਭ ਬੇਦ ਕਹਤ ॥੨॥੨੩੨॥**

ਹੇ ਅਕਾਲ ਪੁਰਖ ਗੁਰਦੇਵ! ਤੁਸੀਂ ਇਹ ਸਭ ਵਿਚਾਰ ਪੂਰਵਕ ਸੁਝਾਉ ਕਿ ਕਰਤੇ ਨੇ ਸਾਰੀ ਸ੍ਰਿਸ਼ਟੀ ਦਾ ਪਾਸਾਰਾ ਕਿਵੇਂ ਕੀਤਾ ਹੈ; ਭਾਵੇਂ ਉਹ ਭੌਤਿਕ ਤੱਤਾਂ ਤੋਂ ਪਰੇ, ਭੈ-ਰਹਿਤ, ਤੇ ਬੇਅੰਤ ਹੈ, ਤਦ ਵੀ ਜਥਾ ਮਤ ਅਰਥਾਤ ਜਿੰਨੀ ਕੁ ਸੂਝ ਦਿਓਗੇ, ਇਸ ਦਾ ਸਿੱਧਾਂਤ ਦਸ ਸਕਾਂਗਾ। ਅਕਾਲ ਪੁਰਖ ਸਭਨਾਂ ਦਾ ਕਰਤਾ, ਕਰੀਮ ਅਰਥਾਤ ਬਖ਼ਸ਼ਿਸ਼ਾਂ ਕਰਨ ਵਾਲਾ, ਕਾਦਰ ਭਾਵ ਹਰ ਤਰ੍ਹਾਂ ਸਮੱਰਥ ਤੇ ਕ੍ਰਿਪਾਲੂ ਹੈ, ਉਹ ਦ੍ਵੈਤ ਤੋਂ ਬਿਨਾਂ, ਤੱਤਾਂ ਤੋਂ ਪਰੇ, ਡਰ ਤੋਂ ਰਹਿਤ, ਤੇ ਦਇਆ ਕਰਨ ਵਾਲਾ ਹੈ; ਉਹ ਬੇਅੰਤ ਦਾਤਾਂ ਦੇਣ ਵਾਲਾ ਹੈ, ਦੁੱਖਾਂ ਦੋਖਾਂ ਤੋਂ ਪਰੇ ਹੈ, ਜਿਸ ਨੂੰ ਸਾਰੇ ਵੇਦ ਵੀ ਬੇਅੰਤ ਬੇਅੰਤ ਕਹਿੰਦੇ ਹਨ।

**ਕਈ ਊਚ ਨੀਚ ਕੀਨੋ ਬਨਾਉ ॥**
**ਸਭ ਵਾਰ ਪਾਰ ਜਾ ਕੋ ਪ੍ਰਭਾਉ ॥**
**ਸਭ ਜੀਵ ਜੰਤ ਜਾਨੰਤ ਜਾਹਿ ॥**

ਮਨ ਮੂੜ ਕਿਉ ਨ ਸੇਵੰਤ ਤਾਹਿ ॥੩॥੨੩੩॥
ਕਈ ਮੂੜ੍ਹ ਪਾਤ੍ਰ ਪੂਜਾ ਕਰੰਤ ॥
ਕਈ ਸਿੱਧ ਸਾਧ ਸੂਰਜ ਸਿਵੰਤ ॥
ਕਈ ਪਲਟ ਸੂਰਜ ਸਿਜਦਾ ਕਰਾਇ ॥
ਪ੍ਰਭ ਏਕ ਰੂਪ ਦ੍ਵੈ ਕੈ ਲਖਾਇ ॥੪॥੨੩੪॥

ਅਕਾਲ ਪੁਰਖ ਨੇ ਕਈ ਉੱਚੇ ਤੇ ਨੀਵੇਂ ਬਣਾਓ ਬਣਾਏ ਹਨ, ਉਰਾਰ ਪਾਰ ਸਭ ਪਾਸੇ ਜਿਸਦਾ ਪ੍ਰਤਾਪ ਹੈ;ਸਾਰੇ ਜੀਵਾਂ ਜੰਤਾਂ ਦੀ ਜਿਹੜਾ ਜਾਣਦਾ ਹੈ, ਹੇ ਮੂਰਖ ਮਨ! ਤੂੰ ਉਸਨੂੰ ਫਿਰ ਕਿਉਂ ਨਹੀਂ ਸਿਮਰਦਾ? ਕਈ ਮੂਰਖ ਪਤਰ ਅਰਥਾਤ ਬਿਲ ਜਾਂ ਤੁਲਸੀ ਦੇ ਪਤਰ ਲੈ ਕੇ ਪੂਜਾ ਕਰਦੇ ਹਨ, ਕਈ ਸਿੱਧ ਸਾਧਕ ਸੂਰਜ ਨੂੰ ਸੇਉਂਦੇ ਹਨ, ਕਈ ਪਲਟ ਭਾਵ ਸੂਰਜ ਦੇ ਉਲਟ ਅਰਥਾਤ ਪੱਛਮ ਵੱਲ ਸਿਜਦੇ ਕਰਦੇ ਹਨ। ਪ੍ਰਭੂ ਤਾਂ ਇਕ ਰੂਪ ਵਾਲਾ ਹੈ, ਉਸਨੂੰ ਦ੍ਵੈ ਜਾਂ ਦੋ ਰੂਪ ਵਾਲਾ ਕਰਕੇ ਕਿਵੇਂ ਵੇਖਿਆ ਜਾ ਸਕਦਾ ਹੈ?

. . . . . . . . . . . . . . . . . . . . . . . . . .

ਜਿਹ ਜਾਤ ਪਾਤ ਨਹੀ ਭੇਦ ਭਰਮ ॥
ਜਿਹ ਰੰਗ ਰੂਪ ਨਹੀ ਏਕ ਧਰਮ ॥
ਜਿਹ ਸ਼ਤ੍ਰ ਮਿਤ੍ਰ ਦੋਊ ਏਕ ਸਾਰ ॥
ਅੱਛੈ ਸਰੂਪ ਅਬਿਚਲ ਅਪਾਰ ॥੭॥੨੩੭॥
ਜਾਨੀ ਨ ਜਾਇ ਜਿਹ ਰੂਪ ਰੇਖ ॥
ਕਹਿ ਬਾਸੁ ਤਾਸੁ ਕਹਿ ਕਉਨ ਭੇਖ ॥
ਕਹਿ ਨਾਮ ਤਾਸ ਹੈ ਕਵਨ ਜਾਤ ॥
ਜਿਹ ਸੱਤ੍ਰ ਮਿਤ੍ਰ ਨਹੀ ਪੁੱਤ੍ਰ ਭ੍ਰਾਤ ॥੮॥੨੩੮॥

ਜਿਸ ਅਕਾਲ ਪੁਰਖ ਦੀ ਕੋਈ ਜਾਤ, ਬਿਰਾਦਰੀ ਤੇ ਭਰਮ ਭੇਦ ਨਹੀਂ, ਜਿਸ ਦਾ ਕੋਈ ਰੂਪ, ਰੰਗ ਤੇ ਇਕ ਧਰਮ ਨਹੀਂ, ਜਿਸ ਲਈ ਵੈਰੀ ਤੇ ਮਿੱਤਰ ਦੋਵੇਂ ਇਕੋ ਜਿਹੇ ਹਨ, ਉਸ ਨਾਸ ਨਾ ਹੋਣ ਵਾਲੇ ਦਾ ਸਰੂਪ ਅਬਿਚਲ ਜਾਂ ਸਥਿਰ ਤੇ ਅਪਾਰ ਹੈ। ਜਿਸ ਦਾ ਕੋਈ ਰੂਪ ਰੇਖ ਜਾਣਿਆਂ ਨਹੀਂ ਜਾਂਦਾ, ਉਸ ਦਾ ਵਾਸਾ ਕਿੱਥੇ ਹੈ?, ਭੇਖ ਕਿਹੜਾ ਹੈ?, ਉਸ ਦਾ ਨਾਮ ਕੀ ਹੈ?, ਜਾਤਿ ਕੀ ਹੈ?, ਜਿਸਦਾ ਕੋਈ ਮਿੱਤਰ, ਦੁਸ਼ਮਣ, ਪੁੱਤਰ ਤੇ ਭਰਾ ਨਹੀਂ ਹੈ।

ਕਰੁਣਾ ਨਿਧਾਨ ਕਾਰਣ ਸਰੂਪ ॥
ਜਿਹ ਚਕ੍ਰ ਚਿਹਨ ਨਹੀ ਰੰਗ ਰੂਪ ॥
ਜਿਹ ਖੇਦ ਭੇਦ ਨਹੀ ਕਰਮ ਕਾਲ ॥
ਸਭ ਜੀਵ ਜੰਤ ਕੀ ਕਰਤ ਪਾਲ ॥੯॥੨੩੯॥
ਉਰਧੰ ਬਿਰਹਤ ਸੁਧੰ ਸਰੂਪ ॥
ਬੁੱਧੰ ਅਪਾਰ ਜੁੱਧੰ ਅਨੂਪ ॥
ਜਿਹ ਰੂਪ ਰੇਖ ਨਹੀ ਰੰਗ ਰਾਗ ॥

ਅਨਛਿੱਜ ਤੇਜ ਅਨਭਿੱਜ ਅਦਾਗ ॥੧੦॥੨੪੦॥

ਅਕਾਲ ਪੁਰਖ ਕ੍ਰਿਪਾ ਦਾ ਖਜ਼ਾਨਾ ਤੇ ਸਭ ਦਾ ਕਾਰਣ ਸਰੂਪ ਹੈ, ਜਿਸ ਦਾ ਕੋਈ ਚਿੰਨ੍ਹ, ਚੱਕਰ ਤੇ ਰੂਪ ਰੰਗ ਨਹੀਂ, ਜਿਸ ਨੂੰ ਕਰਮਾਂ ਦਾ ਖੇਦ ਤੇ ਕਾਲ ਦਾ ਭੇਦ ਨਹੀਂ, ਤੇ ਜੋ ਸਭ ਜੀਵ ਜੰਤਾਂ ਦੀ ਪਾਲਣਾ ਕਰਦਾ ਹੈ। ਅਕਾਲ ਪੁਰਖ ਉਰਧੰ ਭਾਵ ਉੱਚਤਾ ਜਾਂ ਵਡਿਆਈ ਤੋਂ ਰਹਿਤ ਹੈ, ਕਲਿਆਣ ਸਰੂਪ ਹੈ, ਅਪਾਰ ਬੁੱਧੀ ਵਾਲਾ ਤੇ ਬੇਮਿਸਾਲ ਜੁੱਧ-ਕਰਤਾ ਹੈ, ਜਿਸ ਦਾ ਕੋਈ ਰੂਪ, ਰੇਖ ਤੇ ਰਾਗ ਰੰਗ ਨਹੀਂ, ਜੋ ਨਾ ਛਿੱਜਣ ਵਾਲੇ ਤੇਜ ਵਾਲਾ, ਕਿਸੇ ਨਾਲ ਨਾ ਭਿਜਨ ਵਾਲਾ ਤੇ ਕਿਸੇ ਦਾਗ ਜਾਂ ਕਲੰਕ ਤੋਂ ਰਹਿਤ ਹੈ।

ਜਲ ਥਲ ਮਹੀਪ ਬਨ ਤਨ ਦਰੰਤ ॥
ਜਿਹ ਨੇਤਿ ਨੇਤਿ ਨਿਸਿ ਦਿਨ ਉਚਰੰਤ ॥
ਪਾਇਓ ਨ ਜਾਇ ਜਿਹ ਪੈਰ ਪਾਰ ॥
ਦੀਨਾਨ ਦੋਖ ਦਹਿਤਾ ਉਦਾਰ ॥੧੧॥੨੪੧॥
ਕਈ ਕੋਟ ਇੰਦ੍ਰ ਜਿਹ ਪਾਨਿਹਾਰ ॥
ਕਈ ਕੋਟ ਰੁੱਦ੍ਰ ਜੁਗੀਆ ਦੁਆਰ ॥
ਕਈ ਬੇਦ ਬਿਆਸ ਬ੍ਰਹਮਾ ਅਨੰਤ ॥
ਜਿਹ ਨੇਤ ਨੇਤ ਨਿਸਿ ਦਿਨ ਉਚਰੰਤ ॥੧੨॥੨੪੨॥

ਅਕਾਲ ਪੁਰਖ ਜਲਾਂ ਤੇ ਥਲਾਂ ਦਾ ਰਾਜਾ ਹੈ, ਜੋ ਬਨਾਂ ਤੇ ਸਰੀਰਾਂ ਵਿੱਚ ਬੇਅੰਤ ਰੂਪ ਵਿੱਚ ਪਸਰਿਆ ਹੋਇਆ ਹੈ, ਜਿਸਨੂੰ ਰਾਤ ਦਿਨ ਸਭ ਬੇਅੰਤ ਬੇਅੰਤ ਹੀ ਉਚਾਰਦੇ ਹਨ, ਜਿਸਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ, ਤੇ ਜੋ ਦੀਨਾਂ ਦੁੱਖੀਆਂ ਦੇ ਦੋਖਾਂ ਨੂੰ ਸਾੜਨ ਵਾਲਾ ਹੈ। ਕਈ ਕਰੋੜਾਂ ਇੰਦਰ ਜਿਸਦਾ ਪਾਣੀ ਭਰਨ ਵਾਲੇ ਹਨ, ਕਈ ਕਰੋੜਾਂ ਰੁੱਦ੍ਰ ਜਿਸ ਦੇ ਦੁਆਰੇ ਨਾਲ ਜੁਗੀਆ ਅਰਥਾਤ ਜੁੜੇ ਹੋਏ ਹਨ ਭਾਵ ਜਿਸਦਾ ਬੂਹਾ ਮਲ ਕੇ ਬੈਠੇ ਹਨ, ਕਈ ਹੀ ਵੇਦ ਵਿਆਸ ਤੇ ਬੇਅੰਤ ਬ੍ਰਹਮਾ ਜਿਸ ਨੂੰ ਰਾਤ ਦਿਨ ਬੇਅੰਤ-ਬੇਅੰਤ ਉਚਾਰ ਰਹੇ ਹਨ।

ਤ੍ਵ ਪ੍ਰਸਾਦਿ ॥ਸੱਵਯੇ॥

ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ ॥
ਪਛ ਪਸੂ ਨਗ ਨਾਗ ਨਰਾਧਪ ਸਰਬ ਸਮੈ ਸਭ ਕੋ ਪ੍ਰਤਿਪਾਰੈ ॥
ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲਿ ਕੇ ਨਹੀ ਕਰਮ ਬਿਚਾਰੈ ॥
ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥੧॥੨੪੩॥
ਦਾਹਤ ਹੈ ਦੁਖ ਦੋਖਨ ਕੌ ਦਲ ਦੁੱਜਨ ਕੇ ਪਲ ਮੈ ਦਲ ਡਾਰੈ ॥
ਖੰਡ ਅਖੰਡ ਪ੍ਰਚੰਡ ਪਹਾਰਨ ਪੂਰਨ ਪ੍ਰੇਮ ਕੀ ਪ੍ਰੀਤ ਸਭਾਰੈ ॥
ਪਾਰ ਨ ਪਾਇ ਸਕੈ ਪਦਮਾ ਪਤਿ ਬੇਦ ਕਤੇਬ ਅਭੇਦ ਉਚਾਰੈ ॥
ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ॥੨॥੨੪੪॥

ਅਕਾਲ ਪੁਰਖ ਦੀਨਾਂ ਦੀ ਸਦਾ ਪ੍ਰਤਿਪਾਲਣਾ ਕਰਦਾ ਹੈ, ਨਿਤ ਸੰਤਾਂ ਨੂੰ ਦੁੱਖਾਂ ਤੋਂ ਬਚਾਉਂਦਾ ਹੈ, ਤੇ ਅਤਿਆਚਾਰੀਆਂ ਨੂੰ ਗਾਰੈ ਅਰਥਾਤ ਗਰਕ ਕਰਦਾ ਹੈ, ਪੰਛੀਆਂ,

ਪਸ਼ੂਆਂ, ਪਹਾੜਾਂ, ਸੱਪਾਂ ਤੇ ਰਾਜਿਆਂ ਸਭ ਦੀ ਹਮੇਸ਼ਾਂ ਪਾਲਣਾ ਕਰਦਾ ਹੈ; ਜਲ ਵਿਚਲੇ ਤੇ ਧਰਤੀ ਦੇ ਜੀਵਾਂ ਦੇ ਪੇਟ ਪਲ ਵਿੱਚ ਭਰ ਦਿੰਦਾ ਹੈ, ਤੇ ਕਿਸੇ ਦੇ ਕੀਤੇ ਕਰਮਾਂ ਦੀ ਵਿਚਾਰ ਨਹੀਂ ਕਰਦਾ; ਉਹ ਦੀਨਾਂ ਉਤੇ ਦਿਆਲੂ, ਦਇਆ ਦਾ ਸਮੁੰਦਰ, ਸਾਡੇ ਗੁਨਾਹਾਂ ਨੂੰ ਵੇਖਦਾ ਹੈ, ਪਰ ਰੋਜ਼ੀ ਦੇਣ ਤੋਂ ਪਿੱਛੇ ਨਹੀਂ ਹੱਟਦਾ। ਉਹ ਦੁੱਖਾਂ ਤੇ ਦੋਖਾਂ ਭਾਵ ਕਸ਼ਟਾਂ ਤੇ ਪਾਪਾਂ ਨੂੰ ਸਾੜਦਾ ਹੈ, ਬੁਰੇ ਬੰਦਿਆਂ ਦੇ ਦਲਾਂ ਨੂੰ ਪਲ ਵਿੱਚ ਹੀ ਦਲ ਸੁੱਟਦਾ ਹੈ; ਨਾ ਖੰਡੇ ਜਾਣ ਵਾਲਿਆਂ ਦੇ ਪ੍ਰਚੰਡ ਤੇਜ ਵਾਲਿਆਂ ਦਾ ਨਾਸ ਕਰਦਾ ਹੈ, ਤੇ ਪੂਰਨ ਪ੍ਰੀਤ ਕਰਨ ਵਾਲਿਆਂ ਨੂੰ ਸੰਭਾਲਣ ਵਾਲਾ ਹੈ; ਉਸ ਪਦਮਾਪਤਿ ਅਰਥਾਤ ਲੱਛਮੀ ਦੇ ਪੱਤੀ ਜਾਂ ਵਿਸ਼ਨੂੰ ਭਾਵ ਅਕਾਲ ਪੁਰਖ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਿਆ, ਉਹ ਹਮੇਸ਼ਾਂ ਸਾਡੇ ਗੁਪਤ ਕੰਮਾਂ ਨੂੰ ਵੇਖਦਾ ਹੈ, ਪਰ ਗੁੱਸੇ ਹੋ ਕੇ ਜੀਵਾਂ ਦੀ ਰੋਜ਼ੀ ਬੰਦ ਨਹੀਂ ਕਰਦਾ।

**ਕੀਟ ਪਤੰਗ ਕੁਰੰਗ ਭੁਜੰਗਮ ਭੂਤ ਭਵਿੱਖ ਭਵਾਨ ਬਨਾਏ ॥**
**ਦੇਵ ਅਦੇਵ ਖਪੇ ਅਹੰਮੇਵ ਨ ਭੇਵ ਲਖਿਓ ਭ੍ਰਮ ਸਿਓ ਭਰਮਾਏ ॥**
**ਬੇਦ ਪੁਰਾਨ ਕਤੇਬ ਕੁਰਾਨ ਹਸੇਬ ਥਕੇ ਕਰ ਹਾਥ ਨ ਆਏ ॥**
**ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾ ਪਤਿ ਪਾਏ ॥੩॥੨੪੫॥**
**ਆਦਿ ਅਨੰਤ ਅਗਾਧ ਅਦ੍ਵੈਖ ਸੁ ਭੂਤ ਭਵਿਖ ਭਵਾਨ ਅਭੈ ਹੈ ॥**
**ਅੰਤਿ ਬਿਹੀਨ ਅਨਾਤਮ ਆਪ ਅਦਾਗ ਅਦੋਖ ਅਛਿੱਦ੍ਰ ਅਛੈ ਹੈ ॥**
**ਲੋਗਨ ਕੇ ਕਰਤਾ ਹਰਤਾ ਜਲ ਮੈ ਥਲ ਮੈ ਭਰਤਾ ਪ੍ਰਭ ਵੈ ਹੈ ॥**
**ਦੀਨ ਦਇਆਲ ਦਇਆ ਕਰ ਸ੍ਰੀ ਪਤਿ ਸੁੰਦਰ ਸ੍ਰੀ ਪਦਮਾਪਤਿ ਵੈ ਹੈ ॥੪॥੨੪੬॥**

ਅਕਾਲ ਪੁਰਖ ਨੇ ਕੀੜੇ, ਪਤੰਗੇ, ਹਿਰਨ, ਸੱਪ, ਭੂਤ ਅਰਥਾਤ ਪਿੱਛੇ, ਭੱਵਿਖ ਅਰਥਾਤ ਅੱਗੇ; ਤੇ ਭਵਾਨ ਅਰਥਾਤ ਵਰਤਮਾਨ ਵਿੱਚ ਵੀ ਬਣਾਏ ਹਨ; ਉਸਦਾ ਭੇਦ ਪਾਉਣ ਲਈ ਦੇਵਤੇ ਤੇ ਦੈਂਤ ਅਹੰਮੇਵ ਅਰਥਾਤ ਹੰਕਾਰ ਕਰਦੇ ਹੀ ਖਪ ਗਏ ਹਨ ਤੇ ਸਭ ਭਰਮਾਂ ਵਿੱਚ ਹੀ ਭਰਮਦੇ ਰਹੇ ਹਨ; ਵੇਦ, ਪੁਰਾਣ ਤੇ ਕਤੇਬ ਕੁਰਾਨ ਅਰਥਾਤ ਇਸਲਾਮੀ ਧਰਮ ਗ੍ਰੰਥ ਵੀ ਉਸਦਾ ਲੇਖਾ ਕਰਦੇ ਥਕ ਗਏ ਹਨ, ਪਰ ਉਹ ਕਿਸੇ ਤਰ੍ਹਾਂ ਹੱਥ ਨਹੀਂ ਆਇਆ ਭਾਵ ਉਸਦਾ ਭੇਦ ਨਹੀਂ ਪਾਇਆ ਜਾ ਸਕਿਆ; ਪੂਰਨ ਪ੍ਰੇਮ ਤੇ ਸ਼ਰਧਾ ਦੇ ਪ੍ਰਭਾਵ ਤੋਂ ਬਿਨਾ ਇਜ਼ਤ ਨਾਲ ਸ੍ਰੀ ਪਦਮਾਪਤਿ ਭਾਵ ਅਕਾਲ ਪੁਰਖ ਨੂੰ ਕਿਹੜਾ ਪ੍ਰਾਪਤ ਕਰ ਸਕਿਆ ਹੈ। ਅਕਾਲ ਪੁਰਖ ਆਦਿ, ਅਨੰਤ, ਅਗਾਧ, ਅਦ੍ਵੈਖ, ਭੂਤ, ਭੱਵਿਖ ਤੇ ਭਵਾਨ ਅਰਥਾਤ ਵਰਤਮਾਨ ਸਭ ਕਾਲਾਂ ਵਿੱਚ ਭੈ ਤੋਂ ਰਹਿਤ ਹੈ; ਅੰਤ ਤੋਂ ਬਿਨਾਂ, ਖੁਦ ਅਨਾਤਮ, ਦਾਗ ਤੋਂ ਬਿਨਾਂ, ਦੋਖ ਤੋਂ ਬਿਨਾਂ, ਛਿਦ੍ਰ ਅਰਥਾਤ ਔਗਣਾਂ ਤੋਂ ਬਿਨਾਂ, ਤੇ ਨਾਸ ਹੋਣ ਤੋਂ ਰਹਿਤ ਹੈ; ਉਹੀ ਲੋਕਾਂ ਦਾ ਕਰਤਾ ਹੈ, ਸਭ ਦਾ ਨਾਸ ਕਰਨ ਵਾਲਾ, ਜਲ ਤੇ ਥਲ ਦੇ ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲਾ ਮਾਲਕ ਹੈ, ਉਹੀ ਦੀਨਾਂ ਦਾ ਦਿਆਲੂ, ਦਇਆਕਰ (ਦਯ+ਆਕਰ) ਅਰਥਾਤ ਦਇਆ ਦੀ ਖਾਣ ਤੇ ਮਾਇਆ ਦਾ ਸੁਆਮੀ ਸੁੰਦਰ ਸਰੂਪ ਭਾਵ ਅਕਾਲ ਪੁਰਖ ਹੈ।

**ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ ॥**

**ਦੇਹ ਬਿਹੀਨ ਸਨੇਹ ਸਭੋ ਤਨ ਨੇਹ ਬਿਰਕਤ ਅਗੇਹ ਅਛੈ ਹੈ ॥**
**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈਹੈ ॥**
**ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾ ਪਤਿ ਲੈਹੈ ॥੫॥੨੪੭॥**
**ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤ ਬਚਾਵੈ ॥**
**ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ ॥**
**ਰਾਖਤ ਹੈ ਅਪਨੋ ਕਰ ਦੈ ਕਰ ਪਾਪ ਸੰਬੂਹ ਨ ਭੇਟਨ ਪਾਵੈ ॥**
**ਔਰ ਕੀ ਬਾਤ ਕਹਾ ਕਹ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ ॥੬॥੨੪੮॥**

ਅਕਾਲ ਪੁਰਖ ਨੂੰ ਨਾ ਕਾਮ, ਨਾ ਕ੍ਰੋਧ, ਨਾ ਲੋਭ, ਨਾ ਮੋਹ, ਨਾ ਰੋਗ, ਨਾ ਸੋਗ, ਨਾ ਭੋਗ ਤੇ ਨਾ ਭੈ ਹੈ; ਉਹ ਦੇਹ ਰਹਿਤ, ਸਭ ਨਾਲ ਪਿਆਰ ਕਰਨ ਵਾਲਾ, ਮੋਹ ਦੀ ਪਕੜ ਤੋਂ ਸੁਤੰਤਰ, ਘਰ ਤੋਂ ਬਿਨਾਂ, ਤੇ ਨਾਸ ਹੋਣ ਤੋਂ ਰਹਿਤ ਹੈ; ਉਹ ਚੇਤਨ ਜੀਵਾਂ ਨੂੰ ਦਿੰਦਾ ਹੈ, ਜੜ੍ਹ ਵਸਤੂਆਂ ਨੂੰ ਦਿੰਦਾ ਹੈ, ਜ਼ਮੀਨ ਪੁਰ ਰਹਿਣ ਵਾਲਿਆਂ ਨੂੰ ਦਿੰਦਾ ਹੈ, ਤੇ ਆਕਾਸ਼ ਵਿੱਚ ਵਿਚਰਨ ਵਾਲਿਆਂ ਨੂੰ ਦਿੰਦਾ ਹੈ; ਹੇ ਪ੍ਰਾਣੀ! ਤੂੰ ਕਿਸ ਲਈ ਡਾਂਵਾਡੋਲ ਹੋ ਰਿਹਾ ਹੈ, ਤੇਰੀ ਸਾਰ ਵੀ ਸ੍ਰੀ ਪਦਮਾਪਤਿ ਅਰਥਾਤ ਅਕਾਲ ਪੁਰਖ ਹੀ ਲਏਗਾ। ਅਕਾਲ ਪੁਰਖ ਰੋਗਾਂ ਤੋਂ, ਸੋਗਾਂ ਤੋਂ, ਤੇ ਜਲ ਦੇ ਜੀਵ-ਜੰਤੂਆਂ ਤੋਂ ਹਰ ਤਰ੍ਹਾਂ ਬਚਾਉਂਦਾ ਹੈ; ਵੈਰੀ ਵੀ ਜੇ ਅਨੇਕ ਵਾਰ ਕਰਨ, ਜੇ ਉਸ ਦੀ ਮਿਹਰ ਹੋਵੇ ਤਾਂ ਇਕ ਘਾਵ ਵੀ ਨਹੀਂ ਲਗਦਾ; ਜੇ ਉਹ ਆਪਣਾ ਹੱਥ ਦੇਕੇ ਰੱਖੇ ਤਾਂ ਕੋਈ ਵੀ ਪਾਪ ਛੋਹ ਤਕ ਨਹੀਂ ਸਕਦਾ; ਤੁਹਾਨੂੰ ਹੋਰ ਕੀ ਕੀ ਗੱਲ ਦਸੀਏ, ਉਹ ਅਕਾਲ ਪੁਰਖ ਤਾਂ ਮਾਂ ਦੇ ਪੇਟ ਦੇ ਪਟ ਭਾਵ ਗਰਭ ਵਿਚ ਵੀ ਸਭ ਨੂੰ ਬਚਾਉਂਦਾ ਹੈ।

**ਜੱਛ ਭੁਜੰਗ ਸੁ ਦਾਨਵ ਦੇਵ ਅਭੇਵ ਤੁਮੈ ਸਭ ਹੀ ਕਰ ਧਿਆਵੈ ॥**
**ਭੂਮਿ ਅਕਾਸ ਪਤਾਲ ਰਸਾਤਲ ਜੱਛ ਭੁਜੰਗ ਸਭੈ ਸਿਰ ਨਿਆਵੈ ॥**
**ਪਾਇ ਸਕੈ ਨਹੀ ਪਾਰ ਪ੍ਰਭਾ ਹੂ ਕੋ ਨੇਤ ਹੀ ਨੇਤਹ ਬੇਦ ਬਤਾਵੈ ॥**
**ਖੋਜ ਥਕੇ ਸਭ ਹੀ ਖੁਜੀਆ ਸੁਰ ਹਾਰ ਪਰੇ ਹਰਿ ਹਾਥ ਨ ਆਵੈ ॥੭॥੨੪੯॥**
**ਨਾਰਦ ਸੇ ਚਤੁਰਾਨਨ ਸੇ ਰੁਮਨਾ ਰਿਖ ਸੇ ਸਭ ਹੂੰ ਮਿਲਿ ਗਾਇਓ ॥**
**ਬੇਦ ਕਤੇਬ ਨ ਭੇਦ ਲਖਿਓ ਸਭ ਹਾਰਿ ਪਰੇ ਹਰਿ ਹਾਥ ਨ ਆਇਓ ॥**
**ਪਾਇ ਸਕੈ ਨਹੀ ਪਾਰ ਉਮਾਪਤਿ ਸਿੱਧ ਸਨਾਥ ਸਨੰਤਨ ਧਿਆਇਓ ॥**
**ਧਿਆਨ ਧਰੋ ਤਿਹ ਕੋ ਮਨ ਮੈਂ ਜਿਹ ਕੋ ਅਮਿਤੋਜਿ ਸਭੈ ਜਗੁ ਛਾਇਓ ॥੮॥੨੫੦॥**

ਹੇ ਅਕਾਲ ਪੁਰਖ! ਜੱਛ, ਸੱਪ ਅਰਥਾਤ ਸ਼ੇਸ਼ਨਾਗ, ਦੈਂਤ, ਦੇਵਤੇ ਸਾਰੇ ਹੀ ਤੁਹਾਨੂੰ ਸਭ ਨਾਲ ਅਭੇਦ ਜਾਣ ਕੇ ਧਿਆਉਂਦੇ ਹਨ; ਧਰਤੀ ਦੇ ਜੀਵ, ਆਕਾਸ, ਰਸਾਤਲ ਤੇ ਪਾਤਾਲ ਦੇ ਜੱਛ ਤੇ ਸੱਪ ਸਾਰੇ ਤੁਹਾਨੂੰ ਸਿਰ ਨਿਵਾਉਂਦੇ ਹਨ; ਪਰ ਤੁਹਾਡੀ ਪ੍ਰਭੁਤਾ ਦਾ ਪਾਰ ਨਹੀਂ ਪਾ ਸਕਦੇ, ਤੇ ਵੇਦ ਵੀ ਤੁਹਾਡਾ ਪਾਰਾਵਾਰ ਨਾ ਪਾ ਸਕਦਿਆਂ ਬੇਅੰਤ-ਬੇਅੰਤ ਹੀ ਕਹਿੰਦੇ ਹਨ; ਤੇ ਸਾਰੇ ਖੋਜ ਕਰਨ ਵਾਲੇ ਦੇਵਤੇ ਖੋਜਦਿਆਂ-ਖੋਜਦਿਆਂ ਥੱਕ ਗਏ ਹਨ, ਹਾਰ ਗਏ ਹਨ, ਪਰ ਹਰੀ ਕਿਸੇ ਦੇ ਹੱਥ ਨਹੀਂ ਆਇਆ। ਨਾਰਦ ਵਰਗੇ ਰਾਗ ਗਯਾਤੇ, ਬ੍ਰਹਮਾ ਵਰਗੇ ਵੇਦ ਗਯਾਤੇ ਤੇ ਰੁਮਨਾ ਰਿਖੀ ਅਰਥਾਤ ਸੂਤ ਰਿਖੀ ਵਰਗੇ

ਪੁਰਾਣਾਂ ਦੇ ਰੋਮਾਂਚਿਕ ਗਯਾਤਾ ਸਭਨਾਂ ਨੇ ਮਿਲ ਕੇ ਤੁਹਾਡੇ ਜੱਸ ਨੂੰ ਗਾਇਆ ਹੈ; ਵੇਦਾਂ ਤੇ ਕਤੇਬਾਂ ਪੜ੍ਹਨ ਵਾਲਿਆਂ ਵੀ ਤੁਹਾਡਾ ਭੇਦ ਨਹੀਂ ਪਾਇਆ, ਸਾਰੇ ਥਕ ਗਏ ਹਨ, ਪਰ ਹਰੀ ਕਿਸੇ ਦੇ ਹੱਥ ਨਹੀਂ ਆਇਆ; ਤੁਹਾਡਾ ਭੇਦ ਉਮਾਪਤਿ ਅਰਥਾਤ ਸ਼ਿਵ, ਸਿੱਧ, ਨਾਥ ਤੇ ਸਨੰਤਨ ਅਰਥਾਤ ਬ੍ਰਹਮਾ ਤੇ ਵਿਸ਼ਨੂੰ, ਜਿਨ੍ਹਾਂ ਬੜਾ ਸਿਮਰਨ ਕੀਤਾ ਹੈ; ਵੀ ਨਹੀਂ ਪਾ ਸਕੇ। ਹੇ ਪ੍ਰਾਣੀ! ਉਸ ਅਕਾਲ ਪੁਰਖ ਦਾ ਧਿਆਨ ਮਨ ਵਿੱਚ ਧਾਰੋ,ਜਿਸਦਾ ਅਮਿਤੋਜ (ਅਮਿਤ+ਓਜ) ਅਰਥਾਤ ਅਮਿਤ ਬਲ ਸਾਰੇ ਜਗਤ ਉਤੇ ਛਾਇਆ ਹੋਇਆ ਹੈ।

**ਬੇਦ ਪੁਰਾਨ ਕਤੇਬ ਕੁਰਾਨ ਅਭੇਦ ਨ੍ਰਿਪਾਨ ਸਭੈ ਪਚ ਹਾਰੇ ॥**
**ਭੇਦ ਨ ਪਾਇ ਸਕਿਓ ਅਨਭੇਦ ਕੋ ਖੇਦਤ ਹੈ ਅਨਛੇਦ ਪੁਕਾਰੇ ॥**
**ਰਾਗ ਨ ਰੂਪ ਨ ਰੇਖ ਨ ਰੰਗ ਨ ਸਾਕ ਨ ਸੋਗ ਨ ਸੰਗਿ ਤਿਹਾਰੇ ॥**
**ਆਦਿ ਅਨਾਦਿ ਅਗਾਧ ਅਭੇਖ ਅਦ੍ਵੈਖ ਜਪਿਓ ਤਿਨਹੀ ਕੁਲ ਤਾਰੇ ॥੯॥੨੫੧॥**
**ਤੀਰਥ ਕੋਟਿ ਕੀਏ ਇਸਨਾਨ ਦੀਏ ਬਹੁ ਦਾਨ ਮਹਾ ਬ੍ਰਤ ਧਾਰੇ ॥**
**ਦੇਸ ਫਿਰਿਓ ਕਰਿ ਭੇਸ ਤਪੋਧਨ ਕੇਸ ਧਰੇ ਨ ਮਿਲੇ ਹਰਿ ਪਿਆਰੇ ॥**
**ਆਸਨ ਕੋਟਿ ਕਰੇ ਅਸਟਾਂਗ ਧਰੇ ਬਹੁ ਨਿਆਸ ਕਰੇ ਮੁਖ ਕਾਰੇ ॥**
**ਦੀਨ ਦਇਆਲ ਅਕਾਲ ਭਜੇ ਬਿਨੁ ਅੰਤ ਕੋ ਅੰਤ ਕੇ ਧਾਮ ਸਿਧਾਰੇ ॥੧੦॥੨੫੨॥**

ਵੇਦ, ਪੁਰਾਣ, ਕਤੇਬਾਂ ਤੇ ਕੁਰਾਨ ਅਕਾਲ ਪੁਰਖ ਦਾ ਭੇਦ ਨਹੀਂ ਪਾ ਸਕੇ, ਬਹੁਤ ਧਨ ਵਾਲੇ ਨ੍ਰਿਪਾਂਨ ਅਰਥਾਤ ਮਹਾਰਾਜੇ ਵੀ ਸਭ ਹਾਰ ਗਏ ਹਨ; ਅਨਭੇਦ ਅਰਥਾਤ ਭੇਦ ਵਿੱਚ ਨਾ ਆਉਣ ਵਾਲੇ ਅਕਾਲ ਪੁਰਖ ਦਾ ਭੇਦ ਨਹੀਂ ਪਾ ਸਕੇ, ਖੇਦਤ ਅਰਥਾਤ ਦੁੱਖਾਂ ਨੂੰ ਸਹਿੰਦੇ ਹੋਏ ਵੀ ਅਨਛੇਦ ਭਾਵ ਨਾ ਕਟੇ ਜਾਣ ਵਾਲੇ ਨੂੰ ਜਪ ਰਹੇ ਹਨ; ਉਸ ਦਾ ਨਾ ਕੋਈ ਰਾਗ, ਨਾ ਰੂਪ, ਨਾ ਰੇਖਾ, ਨਾ ਰੰਗ, ਨਾ ਸਾਕ ਹੈ ਤੇ ਨਾ ਹੀ ਉਸਨੂੰ ਕੋਈ ਸੋਗ ਹੈ, ਉਹ ਅਕਾਲ ਪੁਰਖ ਸਦਾ ਤੇਰੇ ਸੰਗ ਹੈ; ਜੋ ਉਸ ਆਦਿ, ਅਨਾਦਿ, ਅਗਾਧ, ਅਭੇਖ ਤੇ ਅਦ੍ਵੈਖ ਅਕਾਲ ਪੁਰਖ ਨੂੰ ਜਪਦਾ ਹੈ, ਉਹ ਆਪਣੀ ਕੁਲ ਨੂੰ ਤਾਰ ਲੈਂਦਾ ਹੈ। ਭਾਵੇਂ ਕਰੋੜਾਂ ਤੀਰਥਾਂ ਦੇ ਇਸ਼ਨਾਨ ਕਰ ਲਈਏ, ਬਹੁਤ ਵੱਡੇ ਦਾਨ ਵੀ ਦੇ ਲਈਏ, ਵੱਡੇ ਵਰਤ ਵੀ ਰੱਖ ਲਈਏ; ਤਪੀਸਰਾਂ ਵਾਲਾ ਭੇਖ ਕਰਕੇ ਦੇਸਾਂ-ਦੇਸਾਂ ਵਿੱਚ ਫਿਰ ਲਈਏ , ਤੇ ਜਟਾਵਾਂ ਵਧਾ ਲੈਣ ਨਾਲ ਵੀ ਹਰਿ ਅਰਥਾਤ ਅਕਾਲ ਪੁਰਖ ਨਹੀਂ ਮਿਲਦਾ; ਕਰੋੜਾਂ ਆਸਨ ਕਰ ਲਈਏ, ਯੋਗ ਦੇ ਅਸ਼ਟਾਂਗ ਅਰਥਾਤ ਅੱਠੋ ਅੰਗ ਧਾਰ ਲਈਏ, ਬਹੁਤ ਨਯਾਸ ਅਰਥਾਤ ਮੰਤਰ ਪੜ੍ਹ-ਪੜ੍ਹ ਕੇ ਅੰਗਾਂ ਨੂੰ ਛੋਹਣ ਦੀ ਵੀ ਕਿਰਿਆ ਕਰ ਲਈਏ, ਤੇ ਦੀਵਾਨਾ ਸਾਧੂ ਬਣ ਕੇ ਮੂੰਹ ਵੀ ਕਾਲਾ ਕਰ ਲਈਏ, ਪਰ ਦੀਨ ਦਇਆਲ ਅਕਾਲ ਪੁਰਖ ਨੂੰ ਭਜੇ ਜਾਂ ਜਪੇ ਬਿਨਾਂ ਜਮਰਾਜ ਦੇ ਘਰ ਹੀ ਜਾਣਾ ਪੈਣਾ ਹੈ।

ਤ੍ਵ ਪ੍ਰਸਾਦਿ ॥ ਕਬਿੱਤ ॥
ਅਤ੍ਰ ਕੇ ਚਲੱਯਾ ਛਿਤ ਛਤ੍ਰ ਕੇ ਧੱਰਯਾ
ਛਤ੍ਰ ਧਾਰੀਓਂ ਕੇ ਛੱਲਯਾ ਮਹਾ ਸਤ੍ਰਨ ਕੇ ਸਾਲ ਹੈਂ॥
ਦਾਨ ਕੇ ਦਿੱਵਯਾ ਮਹਾ ਮਾਨ ਕੇ ਬੱਢਯਾ

ਅਵਸਾਨ ਕੇ ਦਿੱਵਯਾ ਹੈਂ ਕੱਟਯਾ ਜਮ ਜਾਲ ਹੈਂ॥
ਜੁੱਧ ਕੇ ਜਿੱਤਯਾ ਔ ਬਿਰੁਧ ਕੇ ਮਿੱਟਯਾ
ਮਹਾਂ ਬੁੱਧਿ ਕੇ ਦਿੱਵਯਾ ਮਹਾਂ ਮਾਨਹੂੰ ਕੇ ਮਾਨ ਹੈਂ॥
ਗਿਆਨ ਹੂੰ ਕੇ ਗਿਆਤਾ ਮਹਾਂ ਬੁੱਧਿਤਾ ਕੇ ਦਾਤਾ ਦੇਵ
ਕਾਲ ਹੂੰ ਕੇ ਕਾਲ ਮਹਾ ਕਾਂਲ ਹੂੰ ਕੇ ਕਾਲ ਹੈਂ॥੧॥੨੫੩॥

ਅਕਾਲ ਪੁਰਖ ਅਸਤ੍ਰਾਂ ਨੂੰ ਚਲਾਉਣ ਵਾਲਾ, ਧਰਤੀ ਦੇ ਛੱਤਰ ਨੂੰ ਧਾਰਨ ਵਾਲਾ, ਛੱਤ੍ਰਧਾਰੀਆਂ ਅਰਥਾਤ ਮਹਾਰਾਜਿਆਂ ਨੂੰ ਵੀ ਛੱਲਣ ਵਾਲਾ, ਵੱਡੇ-ਵੱਡੇ ਵੈਰੀਆਂ ਨੂੰ ਮਲ ਸੁੱਟਣ ਵਾਲਾ ਹੈ। ਉਹ ਦਾਨ ਦੇ ਦੇਣ ਵਾਲਾ, ਬੜੇ ਵੱਡੇ ਮਾਨ ਨੂੰ ਵਧਾਉਣ ਵਾਲਾ, ਅਵਸਾਨ ਭਾਵ ਉਦਮ ਦੇਣ ਵਾਲਾ, ਜਮਾਂ ਦੇ ਜਾਲ ਨੂੰ ਕੱਟਣ ਵਾਲਾ ਹੈ; ਉਹ ਜੁੱਧ ਦੇ ਜਿੱਤਣ ਵਾਲਾ ਤੇ ਵੈਰ ਵਿਰੋਧ ਨੂੰ ਮਿਟਾਉਣ ਵਾਲਾ ਹੈ,ਉਹ ਉੱਤਮ ਬੁੱਧੀ ਬਖ਼ਸ਼ਣ ਵਾਲਾ ਹੈ ਤੇ ਮਹਾਮਾਨੀਆਂ ਦਾ ਵੀ ਮਾਣ ਹੈ, ਉਹ ਗਿਆਨ ਨੂੰ ਜਾਨਣ ਵਾਲਾ, ਉੱਤਮ ਬੁੱਧਤਾ ਨੂੰ ਬਖ਼ਸ਼ਣ ਵਾਲਾ ਹੈ, ਉਹ ਕਾਲ ਦੇ ਨਾਸ ਕਰਨ ਵਾਲੇ ਮਹਾਕਾਲ ਦਾ ਵੀ ਕਾਲ ਹੈ।

ਪੂਰਬੀ ਨ ਪਾਰ ਪਾਵੈਂ ਹਿੰਗੁਲਾ ਹਿਮਾਲੈ ਧਿਆਵੈਂ
ਗੋਰ ਗੁਰਦੇਜੀ ਗੁਨ ਗਾਵੈਂ ਤੇਰੇ ਨਾਮ ਹੈਂ॥
ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤੇਕ ਬਾਧੈ
ਆਰਬ ਕੇ ਆਰਬੀ ਅਰਾਧੈ ਤੇਰੇ ਨਾਮ ਹੈਂ॥
ਫਰਾ ਕੇ ਫਿਰੰਗੀ ਮਾਨੈ ਕੰਧਾਰੀ ਕੁਰੇਸੀ ਜਾਨੈ
ਪਛਮ ਕੇ ਪਛਮੀ ਪਛਾਨੈ ਨਿਜ ਕਾਮ ਹੈਂ॥
ਮਰਹਟਾ ਮਘੇਲੇ ਤੇਰੀ ਮਨ ਸੋ ਤਪਸਿਆ ਕਰੈ
ਦ੍ਰਿੜਵੈ ਤਿਲੰਗੀ ਪਹਚਾਨੈ ਧਰਮ ਧਾਮ ਹੈਂ॥੨॥੨੫੪॥

ਹੇ ਅਕਾਲ ਪੁਰਖ! ਪੂਰਬ ਦੇਸਾਂ ਵਾਲੇ ਤੁਹਾਡਾ ਅੰਤ ਨਹੀਂ ਪਾ ਸਕੇ, ਹਿੰਗੁਲਾ ਭਾਵ ਹਿੰਗੋਲ ਨਦੀ ਦੇ ਕੰਢੇ ਦੇ ਪਹਾੜ ਅਰਥਾਤ ਲਾਸਾ ਬੇਲੇ ਦੇ ਲੋਕ, ਤੇ ਹਿਮਾਲੈ ਅਰਥਾਤ ਬਰਫ਼ ਦੇ ਘਰ ਭਾਵ ਹਿਮਾਚਲ ਦੇ ਲੋਕ ਤੁਹਾਨੂੰ ਸਿਮਰਦੇ ਹਨ, ਗੋਰ ਭਾਵ ਗਜ਼ਨੀ ਤੇ ਹਿਰਾਤ ਦੇ ਵਿਚਕਾਰਲੇ ਇਲਾਕੇ ਤੇ ਗਰਦੇਜ਼ੀ ਭਾਵ ਗਜ਼ਨੀ ਤੇ ਚਮਕੀਨੀਆਂ ਦੇ ਵਿਚਲੇ ਇਲਾਕੇ ਗਰਦੇਜ਼ ਦੇ ਰਹਿਣ ਵਾਲੇ ਵੀ ਤੁਹਾਡੇ ਗੀਤ ਗਾਉਂਦੇ ਹਨ; ਜੋਗੀ ਲੋਕ ਤੁਹਾਡੀ ਪ੍ਰਸੰਨਤਾ ਲਈ ਜੋਗ ਦੀ ਸਾਧਨਾ ਕਰਦੇ ਹਨ, ਕਿਤਨੇ ਹੀ ਤੁਹਾਡੀ ਪ੍ਰਾਪਤੀ ਲਈ ਪ੍ਰਾਣਾਯਾਮ ਵਿੱਚ ਲੱਗੇ ਹੋਏ ਹਨ, ਅਰਬ ਦੇਸ਼ ਦੇ ਅਰਬੀ ਲੋਕ ਵੀ ਤੁਹਾਡੇ ਨਾਮ ਦੀ ਅਰਾਧਨਾ ਕਰਦੇ ਹਨ; ਫਰਾ ਕੇ ਫਿਰੰਗੀ ਭਾਵ ਫਰਾਂਸ ਦੇ ਫਰਾਂਸੀਸੀ ਵੀ ਤੁਹਾਨੂੰ ਮੰਨਦੇ ਹਨ, ਕੰਧਾਰੀ ਤੇ ਕੁਰੈਸ਼ੀ ਭਾਵ ਹਜ਼ਰਤ ਮੁਹੰਮਦ ਸਾਹਿਬ ਦੀ ਕੁਲ ਵਾਲੇ ਲੋਕ ਵੀ ਆਪ ਨੂੰ ਜਾਣਦੇ ਹਨ; ਪੱਛਮ ਦੇਸ਼ਾਂ ਦੇ ਪੱਛਮੀ ਲੋਕ ਵੀ ਤੁਹਾਡੇ ਨਾਮ ਦੀ ਅਰਾਧਨਾ ਆਪਣਾ ਕਰਤਵ ਸਮਝਦੇ ਹਨ; ਮਹਾਰਾਸ਼ਟਰ ਤੇ ਮਘੇਲੇ ਭਾਵ ਮਘਰ ਦੇਸ਼ ਦੇ ਲੋਕ ਵੀ ਤੁਹਾਡੀ ਮਨ ਨਾਲ ਤਪੱਸਿਆ ਕਰਦੇ ਹਨ, ਦ੍ਰਾਵਿੜ ਦੇਸ ਤੇ ਤਿਲੰਗ ਦੇਸ ਵਾਲੇ ਵੀ ਤੁਹਾਨੂੰ ਧਰਮ-ਧਾਮ ਵੱਜੋਂ ਪਛਾਣਦੇ ਹਨ।

ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ
ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ॥
ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ
ਬੀਰ ਬੰਗ ਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ॥
ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨ੍ਯਾਵੈ
ਤਿੱਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ॥
ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ
ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈਂ॥੩॥੨੫੫॥

ਹੇ ਅਕਾਲ ਪੁਰਖ! ਬੰਗਾਲ ਦੇ ਬੰਗਾਲੀ, ਫਿਰੰਗ ਦੇ ਫਿਰੰਗੀ ਤੇ ਦਿੱਲੀ ਦੇ ਦਿਲਵਾਲੀ ਲੋਕ, ਇਹ ਸਾਰੇ ਤੁਹਾਡੀ ਆਗਿਆ ਵਿੱਚ ਤੁਰਦੇ ਹਨ, ਰੋਹ ਕੇ ਰੁਹੇਲੇ ਭਾਵ ਰਹੂ ਪਹਾੜ ਦੇ ਰੁਹੇਲੇ ਲੋਕ, ਮਗਧ ਦੇਸ ਦੇ ਮਘੇਲੇ, ਬੰਗਸੀ ਭਾਵ ਕਰਮ ਤੇ ਕੁਹਾਟ ਦੇ ਬੰਗਸ ਦੇ ਇਲਾਕੇ ਦੇ ਸੂਰਬੀਰ ਪਠਾਨ, ਬੁੰਦੇਲ ਖੰਡ ਦੇ ਬੁੰਦੇਲੇ ਯੁੱਧਵੀਰ ਤੁਹਾਡਾ ਨਾਮ ਜਪਦੇ ਪਾਪਾਂ ਦੇ ਸਮੂੱਚ ਨੂੰ ਨਸ਼ਟ ਕਰ ਦਿੰਦੇ ਹਨ; ਗੋਰਖੇ ਤੁਹਾਡੇ ਗੁਣ ਗਾਉਂਦੇ ਹਨ, ਚੀਨ ਤੇ ਮਚੀਨ ਅਰਥਾਤ ਮਾਨਚੀਆਂ ਦੇ ਲੋਕ ਤੁਹਾਡੇ ਅੱਗੇ ਸਿਰ ਨਿਵਾਉਂਦੇ ਹਨ, ਤਿਬਤ ਦੇ ਲੋਕ ਵੀ ਤੁਹਾਡੀ ਅਰਾਧਨਾ ਨਾਲ ਆਪਣੀ ਦੇਹ ਦੇ ਦੁੱਖਾਂ ਨੂੰ ਦੂਰ ਕਰਦੇ ਹਨ; ਜਿਨ੍ਹਾਂ ਨੇ ਵੀ ਤੁਹਾਨੂੰ ਜਪਿਆ, ਉਨ੍ਹਾਂ ਨੇ ਪੂਰਾ ਪ੍ਰਤਾਪ ਪਾਇਆ ਹੈ ਅਤੇ ਉਨ੍ਹਾਂ ਦੇ ਘਰ ਬਾਹਰ ਧਨ ਦੌਲਤ ਤੇ ਫੱਲਾਂ-ਫੁੱਲਾਂ ਨਾਲ ਫੱਲੇ ਜਾਂ ਭਰਪੂਰ ਹੋਏ ਹਨ।

ਦੇਵ ਦੇਵਤਾਨ ਕੌ ਸੁਰੇਸ ਦਾਨਵਾਨ ਕੌ
ਮਹੇਸ ਗੰਗ ਧਾਨ ਕੌ ਅਭੇਸ ਕਹੀਅਤੁ ਹੈਂ॥
ਰੰਗ ਮੈ ਰੰਗੀਨ ਰਾਗ ਰੂਪ ਮੈ ਪ੍ਰਬੀਨ
ਔਰ ਕਾਹੂ ਪੈ ਨ ਦੀਨ ਸਾਧ ਅਧੀਨ ਕਹੀਅਤੁ ਹੈਂ॥
ਪਾਈਐ ਨ ਪਾਰੁ ਤੇਜ ਪੁੰਜ ਮੈ ਅਪਾਰ
ਸਰਬ ਬਿਦਿਆ ਕੇ ਉਦਾਰ ਹੈਂ ਅਪਾਰ ਕਹੀਅਤੁ ਹੈਂ॥
ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ
ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤੁ ਹੈਂ॥੪॥੨੫੬॥

ਅਕਾਲ ਪੁਰਖ ਹੀ ਦੇਵਤਿਆਂ ਨੂੰ ਸਿੱਖਿਆ ਦੇਣ ਲਈ ਬ੍ਰਹਮਪਤਿ, ਦਾਨਵਾਂ ਨੂੰ ਮਾਰਨ ਲਈ ਸੁਰੇਸ਼ ਭਾਵ ਇੰਦਰ ਤੇ ਗੰਗਾ ਨੂੰ ਧਾਰਨ ਕਰਨ ਲਈ ਸ਼ਿਵ ਜੀ ਬਣ ਰਿਹਾ ਹੈ, ਉਂਜ ਉਹ ਅਭੇਸ ਹੀ ਕਹੀਦਾ ਹੈ; ਉਹ ਰੰਗ ਵਿੱਚ ਰੰਗ ਵਾਲਾ ਤੇ ਰਾਗ ਰੂਪ ਵਿੱਚ ਪ੍ਰਬੀਨ ਹੈ, ਉਹ ਹੋਰ ਕਿਸੇ ਦੇ ਅਧੀਨ ਨਹੀਂ ਹੁੰਦਾ, ਕੇਵਲ ਸੰਤਾਂ ਦੇ ਵੱਸ ਵਿੱਚ ਹੀ ਕਹੀਦਾ ਹੈ। ਉਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ, ਉਹ ਅਪਾਰ ਤੇਜ ਦਾ ਪੁੰਜ ਹੈ; ਸਮੂਹ ਵਿਦਿਆ ਦੇ ਦੇਣ ਵਾਲਾ ਦਾਤਾ ਹੈ, ਉਸ ਨੂੰ ਅਪਾਰ ਜਾਂ ਪਾਰਾਵਾਰ ਰਹਿਤ ਹੀ ਕਿਹਾ ਜਾਂਦਾ ਹਾਂ; ਉਸ ਪਾਸ ਹਾਥੀ ਦੀ ਪੁਕਾਰ ਪਲ ਮਗਰੋਂ ਹੀ ਪਹੁੰਚਦੀ ਹੈ, ਪਰ ਕੀੜੀ ਦੀ ਅਰਜੋਈ ਪਹਿਲੇ ਹੀ ਸੁਣੀਂਦੀ ਹੈ।

ਕੇਤੇ ਇੰਦ੍ਰ ਦੁਆਰ ਕੇਤੇ ਬ੍ਰਹਮਾ ਮੁਖ ਚਾਰ
ਕੇਤੇ ਕ੍ਰਿਸਨਾ ਅਵਤਾਰ ਕੇਤੇ ਰਾਮ ਕਹੀਅਤੁ ਹੈਂ॥
ਕੇਤੇ ਸਸਿ ਰਾਸੀ ਕੇਤੇ ਸੂਰਜ ਪ੍ਰਾਕਸੀ
ਕੇਤੇ ਮੁੰਡੀਆ ਉਦਾਸੀ ਜੋਗ ਦੁਆਰ ਕਹੀਅਤੁ ਹੈਂ॥
ਕੇਤੇ ਮਹਾਦੀਨ ਕੇਤੇ ਬਿਆਸ ਸੇ ਪ੍ਰਬੀਨ
ਕੇਤੇ ਕੁਮੇਰ ਕੁਲੀਨ ਕੇਤੇ ਜਛ ਕਹੀਅਤੁ ਹੈਂ॥
ਕਰਤ ਹੈ ਬਿਚਾਰ ਪੈ ਨ ਪੂਰਨ ਕੋ ਪਾਵੈ ਪਾਰ
ਤਾਹੀ ਤੇ ਅਪਾਰ ਨਿਰਾਧਾਰ ਲਹੀਅਤੁ ਹੈਂ॥੫॥੨੫੭॥

ਅਕਾਲ ਪੁਰਖ ਦੇ ਦਰ ਉਤੇ ਕਿਤਨੇ ਇੰਦਰ ਰਾਜੇ, ਕਿਤਨੇ ਹੀ ਚਹੁੰ-ਮੁੱਖਾਂ ਵਾਲੇ ਬ੍ਰਹਮਾ, ਕਿਤਨੇ ਹੀ ਕ੍ਰਿਸ਼ਨ ਅਵਤਾਰ ਤੇ ਕਿਤਨੇ ਹੀ ਰਾਮ ਅਵਤਾਰ ਖੜੇ ਹਨ; ਕਿਤਨੇ ਹੀ ਸਸਿ ਰਾਸੀ ਭਾਵ ਚੰਦਰਮੇ ਤੇ ਰਾਸ਼ੀਆਂ, ਕਿਤਨੇ ਹੀ ਪ੍ਰਕਾਸ਼ ਨਾਲ ਭਰੇ ਸੂਰਜ, ਕਿਤਨੇ ਹੀ ਮੁੰਡੀਆਂ ਭਾਵ ਸੰਨਿਆਸੀ, ਉਦਾਸੀ ਤੇ ਜੋਗੀ ਜੋਗ ਕਮਾਉਂਦੇ ਉਸ ਦੇ ਦਰ ਉਤੇ ਧੂਣੀਆਂ ਬਾਲ ਰਹੇ ਹਨ; ਕਿਤਨੇ ਹੀ ਮਹਾਦੀਨ ਅਰਥਾਤ ਮੁਹੰਮਦ, ਕਿਤਨੇ ਹੀ ਬਿਆਸ ਵਰਗੇ ਨਿਪੁੰਨ ਪੰਡਿਤ, ਕਿਤਨੇ ਹੀ ਕੁਬੇਰ, ਕਿਤਨੇ ਹੀ ਉੱਚੀ ਕੁਲ ਵਾਲੇ, ਤੇ ਕਿਤਨੇ ਹੀ ਜੋ ਯਕਸ਼ ਕਹੇ ਜਾਂਦੇ ਹਨ; ਸਾਰੇ ਉਸ ਦਾ ਵਿਚਾਰ ਕਰਦੇ ਰਹੇ ਹਨ, ਪਰ ਉਸ ਪੂਰਨ ਪੁਰਖ ਅਕਾਲ ਪੁਰਖ ਦਾ ਪਾਰਾਵਾਰ ਨਹੀਂ ਪਾ ਸਕੇ, ਇਸੇ ਕਰਕੇ ਉਸ ਨੂੰ ਅਪਾਰ ਤੇ ਨਿਰਾਧਾਰ ਜਾਣਿਆਂ ਜਾਂਦਾ ਹੈ।

. . . . . . . . . . . . . . . . . . . . . . . . . .

ਤੇਜ ਹੂੰ ਕੋ ਤਰੁ ਹੈਂ ਕਿ ਰਾਜਸੀ ਕੋ ਸਰੁ ਹੈਂ
ਕਿ ਸੁਧਤਾ ਕੋ ਘਰੁ ਹੈਂ ਕਿ ਸਿੱਧਤਾ ਕੀ ਸਾਰ ਹੈਂ॥
ਕਾਮਨਾ ਕੀ ਖਾਨ ਹੈਂ ਕਿ ਸਾਧਨਾ ਕੀ ਸਾਨ ਹੈਂ
ਬਿਰਕਤਤਾ ਕੀ ਬਾਨ ਹੈਂ ਕਿ ਬੁੱਧਿ ਕੋ ਉਦਾਰੁ ਹੈਂ॥
ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ
ਕਿ ਰੂਪ ਹੂੰ ਕੋ ਰੂਪ ਹੈਂ ਕੁਮਤਿ ਕੋ ਪ੍ਰਹਾਰੁ ਹੈਂ॥
ਦੀਨਨ ਕੋ ਦਾਤਾ ਹੈਂ ਗਨੀਮਨ ਕੋ ਗਾਰਕ ਹੈ
ਸਾਧਨ ਕੋ ਰੱਛਕ ਹੈਂ ਗੁਨਨ ਕੋ ਪਹਾਰ ਹੈਂ॥੭॥੨੫੯॥

ਕੀ ਅਕਾਲ ਪੁਰਖ ਤੇਜ ਦਾ ਮਹਾਨ ਬ੍ਰਿਛ ਹੈ?, ਜਾਂ ਰਾਜਨੀਤੀ ਦਾ ਸਰੋਵਰ ਹੈ?, ਜਾਂ ਸ਼ੁੱਧਤਾ ਦਾ ਘਰ ਹੈ, ਜਾਂ ਸਿਧਤਾ ਅਰਥਾਤ ਮੁਕਤੀ ਦਾ ਸਾਰ-ਤੱਤ ਹੈ?; ਜਾਂ ਕਾਮਨਾ ਦੀ ਖਾਣ ਹੈ, ਜਾਂ ਸਾਧਨਾ ਦੀ ਸ਼ਾਨ ਅਰਥਾਤ ਸ਼ੋਭਾ ਹੈ?, ਜਾਂ ਵੈਰਾਗ ਦੇ ਸੁਭਾ ਵਾਲਾ ਹੈ, ਜਾਂ ਉਦਾਰ ਬੁੱਧੀ ਵਾਲਾ ਹੈ; ਜਾਂ ਸੁੰਦਰ ਸਰੂਪ ਵਾਲਾ ਹੈ, ਜਾਂ ਰਾਜਿਆਂ ਦਾ ਰਾਜਾ ਹੈ, ਜਾਂ ਰੂਪ ਦਾ ਵੀ ਰੂਪ ਹੈ, ਜਾਂ ਕੁਮਤਿ ਨੂੰ ਮਾਰਨ ਵਾਲਾ ਹੈ; ਉਹ ਦੀਨਾ ਭਾਵ ਗਰੀਬਾਂ ਨੂੰ ਦੇਣ ਵਾਲਾ ਹੈ, ਗਨੀਮਨ ਅਰਥਾਤ ਵੈਰੀਆਂ ਤੇ ਦੁਸ਼ਟਾਂ ਨੂੰ ਗਾਰਕ ਅਰਥਾਤ ਗਰਕ ਕਰਨ ਵਾਲਾ ਹੈ, ਸਾਧਾਂ ਦੀ ਰਖਿਆ ਕਰਨ ਵਾਲਾ ਹੈ ਤੇ ਉਹ ਸਾਰੇ ਗੁਣਾਂ ਦਾ ਪਹਾੜ ਹੈ।

ਸਿੱਧ ਕੋ ਸਰੂਪ ਹੈਂ ਕਿ ਬੁੱਧਿ ਕੋ ਬਿਭੂਤਿ ਹੈਂ
ਕਿ ਕ੍ਰੁਧ ਕੋ ਅਭੂਤ ਹੈਂ ਕਿ ਅਛੈ ਅਬਿਨਾਸੀ ਹੈਂ॥
ਕਾਮ ਕੋ ਕੁਨਿੰਦਾ ਹੈਂ ਕਿ ਖੂਬੀ ਕੋ ਦਹਿੰਦਾ ਹੈਂ
ਗਨੀਮ ਕੋ ਗਰਿੰਦਾ ਹੈਂ ਕਿ ਤੇਜ ਕੋ ਪ੍ਰਕਾਸੀ ਹੈਂ॥
ਕਾਲ ਹੂੰ ਕੋ ਕਾਲ ਹੈਂ ਕਿ ਸਤ੍ਰਨ ਕੋ ਸਾਲ ਹੈਂ
ਕਿ ਮਿਤ੍ਰਨ ਕੋ ਪੋਖਤ ਹੈਂ ਕਿ ਬ੍ਰਿਧਤਾ ਕੋ ਬਾਸੀ ਹੈਂ॥
ਜੋਗ ਹੂੰ ਕੋ ਜੰਤ੍ਰ ਹੈਂ ਕਿ ਤੇਜ ਹੂੰ ਕੋ ਤੰਤ੍ਰ ਹੈਂ
ਕਿ ਮੋਹਨੀ ਕੋ ਮੰਤ੍ਰ ਹੈਂ ਕਿ ਪੂਰਨ ਪ੍ਰਕਾਸੀ ਹੈਂ॥੮॥੨੬੦॥

ਕੀ ਅਕਾਲ ਪੁਰਖ ਸਿੱਧ ਅਰਥਾਤ ਮੁਕਤੀ ਦਾ ਸਰੂਪ ਹੈ, ਜਾਂ ਬੁੱਧੀ ਦਾ ਪ੍ਰਕਾਸ ਹੈ, ਜਾਂ ਕ੍ਰੋਧ ਦਾ ਵਿਨਾਸ਼ ਕਰਨ ਵਾਲਾ ਹੈ, ਜਾਂ ਸਦੀਵ ਲਈ ਨਾਸ-ਰਹਿਤ ਹੈ; ਜਾਂ ਕਾਮ ਅਰਥਾਤ ਕਾਰਜ ਨੂੰ ਕਰਨ ਵਾਲਾ ਹੈ, ਜਾਂ ਖੂਬੀ ਅਰਥਾਤ ਚੰਗਿਆਈ ਦੇਣ ਵਾਲਾ ਹੈ, ਜਾਂ ਵੈਰੀਆਂ ਨੂੰ ਗਰਕ ਕਰਨ ਵਾਲਾ ਹੈ, ਜਾਂ ਤੇਜ ਨੂੰ ਵੀ ਰੋਸ਼ਨ ਕਰਨ ਵਾਲਾ ਹੈ; ਜਾਂ ਕਾਲ ਦਾ ਵੀ ਨਾਸ ਕਰਨ ਵਾਲਾ ਕਾਲ ਹੈ, ਜਾਂ ਵੈਰੀਆਂ ਨੂੰ ਸੱਲਣ ਵਾਲਾ ਹੈ, ਜਾਂ ਮਿੱਤਰਾਂ ਨੂੰ ਪਾਲਣ ਵਾਲਾ ਹੈ, ਜਾਂ ਵਡਿਆਈ ਨੂੰ ਵੱਸ ਕਰਨ ਵਾਲਾ ਹੈ; ਜਾਂ ਜੋਗ ਨੂੰ ਵੱਸ ਕਰਨ ਦਾ ਜੰਤ੍ਰ ਹੈ, ਜਾਂ ਤੇਜ ਨੂੰ ਵੱਸ ਕਰਨ ਦਾ ਤੰਤ੍ਰ ਹੈ, ਜਾਂ ਸਭ ਨੂੰ ਮੋਹਿਤ ਕਰ ਲੈਣ ਵਾਲਾ ਮੰਤਰ ਹੈ ਤੇ ਜਾਂ ਪੂਰਨ ਪ੍ਰਕਾਸ਼ ਹੈ।

. . . . . . . . . . . . . . . . . . . . . . . . . .

ਬਿਸ੍ਵ ਕੋ ਭਰਨ ਹੈਂ ਕਿ ਅਪਦਾ ਕੋ ਹਰਨ ਹੈਂ
ਕਿ ਸੁਖ ਕੋ ਕਰਨ ਹੈਂ ਕਿ ਤੇਜ ਕੋ ਪ੍ਰਕਾਸ ਹੈਂ॥
ਪਾਈਐ ਨ ਪਾਰ ਪਾਰਾਵਾਰ ਹੂੰ ਕੋ ਪਾਰ ਜਾ ਕੋ
ਕੀਜਤ ਬਿਚਾਰ ਸੁਬਿਚਾਰ ਕੋ ਨਿਵਾਸ ਹੈਂ॥
ਹਿੰਗੁਲਾ ਹਿਮਾਲੇ ਗਾਵੈ ਹਬਸੀ ਹੱਲਬੀ ਧਿਆਵੈ
ਪੂਰਬੀ ਨ ਪਾਰ ਪਾਵੈ ਆਸਾ ਤੇ ਅਨਾਸ ਹੈਂ॥
ਦੇਵਨ ਕੋ ਦੇਵ ਮਹਾਦੇਵ ਹੂੰ ਕੇ ਦੇਵ ਹੈਂ
ਨਿਰੰਜਨ ਅਭੇਵ ਨਾਥ ਅਦ੍ਵੈ ਅਬਿਨਾਸ ਹੈਂ॥੧੦॥੨੬੨॥

ਕੀ ਅਕਾਲ ਪੁਰਖ ਵਿਸ਼ਵ ਨੂੰ ਭਰਨ ਵਾਲਾ ਹੈ, ਜਾਂ ਬਿਪਤਾ ਨੂੰ ਦੂਰ ਕਰਨ ਵਾਲਾ ਹੈ, ਜਾਂ ਸੁੱਖ ਦੇਣ ਵਾਲਾ ਹੈ, ਜਾਂ ਤੇਜ ਦਾ ਪ੍ਰਕਾਸ਼ ਹੈ; ਜਿਸ ਅਕਾਲ ਪੁਰਖ ਦੇ ਪਾਰ ਉਰਾਰ ਦਾ ਪਤਾ ਨਹੀਂ ਪਾਇਆ ਜਾ ਸਕਦਾ, ਜੇ ਵਿਚਾਰ ਕਰੀਏ ਤਾਂ ਪਤਾ ਲੱਗਦਾ ਹੈ ਕਿ ਉਹ ਤਾਂ ਵਿਚਾਰ ਦਾ ਘਰ ਹੈ; ਹਿੰਗੁਲਾ ਤੇ ਹਿਮਾਲਯ ਵਾਲੇ ਉਸਨੂੰ ਗਾਉਂਦੇ ਹਨ, ਹਬਸ਼ੀ ਅਰਥਾਤ ਹਬਸ਼ ਜਾਂ ਅਫ਼ਰੀਕਾ ਦੇ ਲੋਕੀ ਤੇ ਹਲਬੀ ਅਰਥਾਤ ਸਾਮ ਦੇਸ ਦੇ ਹੱਲਬ ਦੇ ਖੇਤਰ ਦੇ ਲੋਕੀ ਵੀ ਉਸਨੂੰ ਧਿਆਉਂਦੇ ਹਨ, ਪੂਰਬ ਦੇਸ ਵਾਲਿਆਂ ਨੇ ਵੀ ਉਸ ਦਾ ਅੰਤ ਨਹੀਂ ਪਾਇਆ, ਤੇ ਉਹ ਹਰ ਤਰ੍ਹਾਂ ਦੀਆਂ ਇਛਾਵਾਂ ਤੋਂ ਰਹਿਤ ਹੈ; ਉਹ ਦੇਵਤਿਆਂ ਦੇ ਪੂਜਯ ਦੇਵ ਮਹਾਦੇਵ ਅਰਥਾਤ ਸ਼ਿਵ ਜੀ ਦਾ ਵੀ ਦੇਵ ਹੈ, ਉਹ ਮਾਇਆ ਤੋਂ ਰਹਿਤ, ਭੇਦ ਤੋਂ

ਰਹਿਤ ਸੁਆਮੀ, ਦ੍ਵੈਤ ਤੋਂ ਰਹਿਤ ਤੇ ਨਾਸ ਰਹਿਤ ਹੈ।

. . . . . . . . . . . . . . . . . . . . . . . . . . . .

ਛੀਰ ਕੈਸੀ ਛੀਰਾਵਧ ਛਾਛ ਕੈਸੀ ਛੱਤ੍ਰਾਨੇਰ
ਛਪਾਕਰ ਕੈਸੀ ਛਬਿ ਕਾਲਿੰਦ੍ਰੀ ਕੇ ਕੂਲ ਕੈ॥
ਹੰਸਨੀ ਸੀ ਸੀਹਾਰੂਮ ਹੀਰਾ ਸੀ ਹੁਸੈਨਾਬਾਦ
ਗੰਗਾ ਕੈਸੀ ਧਾਰ ਚਲੀ ਸਾਤੋ ਸਿੰਧ ਰੂਲ ਕੈ॥
ਪਾਰਾ ਸੀ ਪਲਾਊਗਢ ਰੂਪਾ ਕੈਸੀ ਰਾਮਪੁਰ
ਸੋਰਾ ਸੀ ਸੁਰੰਗਾਬਾਦ ਨੀਕੈ ਰਹੀ ਝੂਲ ਕੈ॥
ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾਗੜ੍ਹਿ
ਕੀਰਤਿ ਤਿਹਾਰੀ ਰਹੀ ਮਾਲਤੀ ਸੀ ਫੂਲ ਕੈ॥੧੨॥੨੬੪॥

ਅਕਾਲ ਪੁਰਖ ਦੀ ਕੀਰਤੀ ਛੀਰਾਵਧਿ ਅਰਥਾਤ ਖੀਰ ਸਮੁੰਦਰ ਵਿੱਚ ਖੀਰ ਭਾਵ ਦੁੱਧ ਜਿਹੀ ਹੈ, ਛੱਤ੍ਰਾਨੇਰ ਅਰਥਾਤ ਬੁੰਦੇਲ ਖੰਡ ਵਿੱਚ ਪੰਨੇ ਦੇ ਨੇੜਲੇ ਇਲਾਕੇ ਛੱਤ੍ਰਪੁਰ ਵਿੱਚ ਛਾਛ ਜਾਂ ਲੱਸੀ ਜਿਹੀ ਹੈ, ਤੇ ਕਾਲਇੰਦ੍ਰੀ ਅਰਥਾਤ ਜਮੁਨਾ ਦੇ ਕੰਢੇ ਛਪਾਕਰ ਜਾਂ ਚੰਦਰਮਾ ਦੀ ਸੁੰਦਰ ਛਬਿ ਵਰਗੀ ਹੈ; ਸੀਹਾ-ਰੂਮ ਦੇਸ ਵਿੱਚ ਹੰਸਨੀ ਵਰਗੀ, ਹੁਸੈਨਾ ਬਾਦ ਵਿੱਚ ਹੀਰੇ ਜਿਹੀ ਅਤੇ ਸੱਤਾਂ ਸਮੁੰਦਰਾਂ ਦੇ ਸਮੁੱਚ ਨੂੰ ਲਜਾਉਣ ਵਾਲੀ ਗੰਗਾ ਦੀ ਧਾਰਾ ਹੋ ਕੇ ਇਨ੍ਹਾਂ ਨਾਲ ਮਿਲ ਗਈ ਹੈ, ਇਹ ਕੀਰਤੀ ਪਲਾਊਗਢ ਭਾਵ ਛੋਟੇ ਨਾਗਪੁਰ ਦੇ ਇਲਾਕੇ ਪਲਾਉਮ ਦੇ ਪਹਾੜੀ ਖੇਤਰ ਵਿੱਚ ਪਾਰੇ ਵਰਗੀ, ਰਾਮਪੁਰ ਵਿੱਚ ਰੂਪਾ ਭਾਵ ਚਾਂਦੀ ਵਰਗੀ, ਸੁਰੰਗਾਬਾਦ ਭਾਵ ਮੱਧ ਭਾਰਤ ਦੇ ਦੇਵਾਸ ਦੇ ਨੇੜੇ ਦੇ ਇਲਾਕੇ ਵਿੱਚ ਸ਼ੋਰੇ ਵਰਗੀ ਚੰਗੀ ਤਰ੍ਹਾਂ ਫ਼ੈਲੀ ਹੋਈ ਹੈ; ਜੋ ਕੋਟ ਚੰਦੇਰੀ ਭਾਵ ਮੱਧਭਾਰਤ ਦੇ ਨਗਰ ਚੰਦ੍ਰਪੁਰ ਵਿੱਚ ਚਾਂਦਨੀ ਅਰਥਾਤ ਚੰਦਰਮਾਂ ਵਰਗੀ ਹੈ; ਹੇ ਅਕਾਲ ਪੁਰਖ! ਤੁਹਾਡੀ ਕੀਰਤੀ ਤਾਂ ਹਰ ਥਾਂ ਮਾਲਤੀ ਦੇ ਫੁੱਲ ਦੀ ਮਹਿਕ ਵਾਗੂੰ ਖਿਲਰ ਰਹੀ ਹੈ।

ਫਟਕ ਸੀ ਕੈਲਾਸ ਕਮਾਊਂਗੜ੍ਹ ਕਾਂਸੀਪੁਰ
ਸੀਸਾ ਸੀ ਸੁਰੰਗਾਬਾਦ ਨੀਕੈ ਸੋਹੀਅਤੁ ਹੈ॥
ਹਿਮਾ ਸੀ ਹਿਮਾਲੈ ਹਰ ਹਾਰ ਸੀ ਹੱਲਬਾ ਨੇਰ
ਹੰਸ ਕੈਸੀ ਹਾਜੀਪੁਰ ਦੇਖੇ ਮੋਹੀਅਤੁ ਹੈ॥
ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦ੍ਰਾਗਿਰ
ਚਾਂਦਨੀ ਸੀ ਚਾਂਦਾਗੜ੍ਹ ਜੌਨ ਜੋਹੀਅਤੁ ਹੈ॥
ਗੰਗਾ ਸਮ ਗੰਗਧਾਰ ਬਕਾਨ ਸੀ ਬਲਿੰਦਾਵਾਦ
ਕੀਰਤਿ ਤਿਹਾਰੀ ਕੀ ਉਜਿਆਰੀ ਸੋਹੀਅਤੁ ਹੈ॥੩॥੨੬੫॥

ਅਕਾਲ ਪੁਰਖ ਦੀ ਕੀਰਤੀ ਕੈਲਾਸ਼ ਪਰਬਤ ਤੇ ਕਮਾਊਂਗੜ੍ਹ ਤੇ ਕਾਸ਼ੀਪੁਰ ਵਿੱਚ ਫਟਕ ਭਾਵ ਬਿਲੌਰ ਵਰਗੀ, ਤੇ ਸੁਰੰਗਾਬਾਦ ਵਿੱਚ ਸ਼ੀਸ਼ੇ ਰੰਗੀ ਉਸ ਤੋਂ ਵੀ ਵੱਧ ਚੰਗੀ ਤਰ੍ਹਾਂ ਸੋਭ ਰਹੀ ਹੈ; ਇਹ ਹਿਮਾਲਾ ਪਰਬਤ ਉਤੇ ਹਿਮ ਜਾਂ ਬਰਫ਼ ਵਰਗੀ ਚਿੱਟੀ, ਹਲਬਾਨਗਰ ਵਿੱਚ ਹਰ ਹਾਰ ਭਾਵ ਸ਼ਿਵ ਜੀ ਦੇ ਚਿੱਟੇ ਸੱਪ ਵਰਗੀ, ਹਾਜੀਪੁਰ (ਬਿਹਾਰ ਦੇ ਮੁਜ਼ਫਰਪੁਰ

ਖੇਤਰ ਦੇ ਨਗਰ) ਵਿੱਚ ਹੰਸ ਵਰਗੀ ਸਫ਼ੈਦ ਹੈ, ਜਿਸ ਨੂੰ ਵੇਖਦਿਆਂ ਹੀ ਚਿੱਤ ਮੋਹਿਆ ਜਾਂਦਾ ਹੈ; ਇਹ ਚੰਪਾਵਤੀ ਅਰਥਾਤ ਰਾਜਪੂਤਾਨੇ ਦੇ ਚਾਤਸ ਨਗਰ ਵਿੱਚ ਚੰਦਨ ਵਰਗੀ, ਚੰਦ੍ਰਾਗਿਰ ਅਰਥਾਤ ਸ੍ਰੀਰੰਗ ਪਟਨਮ ਨੇੜੇ ਜੈਨੀਆਂ ਦੇ ਪਵਿੱਤਰ ਤੀਰਥ ਵਿੱਚ ਚੰਦ੍ਰਮਾ ਵਰਗੀ ਹੈ, ਤੇ ਚਾਂਦਾਗੜ੍ਹ ਵਿੱਚ ਚਾਂਦਨੀ ਵਰਗੀ ਵੇਖੀ ਜਾਂਦੀ ਹੈ; ਇਹ ਗੰਗਾ ਦੀ ਧਾਰਾ ਵਿੱਚ ਗੰਗਾ ਵਰਗੀ ਸਾਫ਼, ਬਿਲੰਦਾਬਾਦਿ ਭਾਵ ਬੁਲੰਦ ਸ਼ਹਿਰ ਨੇੜੇ ਬਕਾਨ ਜਾਂ ਬਗਲਿਆ ਵਰਗੀ ਚਿੱਟੀ ਹੈ, ਹੇ ਅਕਾਲ ਪੁਰਖ! ਤੁਹਾਡੀ ਕੀਰਤੀ ਦੀ ਰੋਸ਼ਨੀ ਸਭ ਪਾਸੇ ਸੋਭ ਕੇ ਫੈਲ ਰਹੀ ਹੈ।

**ਫਰਾ ਸੀ ਫਿਰੰਗੀ ਫਰਾਸੀਸ ਕੇ ਦੁਰੰਗੀ**
**ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈਂ॥**
**ਭਖਰੀ ਕੰਧਾਰੀ ਗੋਰ ਗਖਰੀ ਗਰਦੇਜਾ ਚਾਰੀ**
**ਪਉਨ ਕੇ ਅਹਾਰੀ ਤੇਰੋ ਨਾਮੁ ਧਿਆਈਅਤੁ ਹੈਂ॥**
**ਪੂਰਬ ਪਲਾਊਂ ਕਾਮ ਰੂਪ ਔ ਕਮਾਊਂ**
**ਸਰਬ ਠਉਰ ਮੈ ਬਿਰਾਜੈ ਜਹਾਂ ਜਹਾਂ ਜਾਈਅਤੁ ਹੈਂ॥**
**ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ ਨਾਥ**
**ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈਂ॥੧੪॥੨੬੬॥**

ਹੇ ਅਕਾਲ ਪੁਰਖ! ਫਾਰਸ ਦੇਸ਼ ਦੇ ਪਾਰਸੀ, ਫਿਰੰਗਸਤਾਨ ਦੇ ਫਿਰੰਗੀ, ਫਰਾਂਸ ਦੇਸ ਦੇ ਦੁਰੰਗੇ ਅਰਥਾਤ ਦੋਹਾਂ ਨਾਲ ਮਿਲਦੇ ਜੁਲਦੇ ਲੋਕ, ਮਕਰਾਨ ਅਰਥਾਤ ਈਰਾਨ ਤੇ ਬਲੋਚਿਸਤਾਨ ਦੇ ਨਾਲ ਜੁੜਦੇ ਇਲਾਕੇ ਦੇ ਮ੍ਰਿਦੰਗੀ ਲੋਕ, ਸਭ ਤੁਹਾਡੇ ਗੀਤ ਗਾਉਂਦੇ ਹਨ; ਭਖਰੀ ਅਰਥਾਤ ਮੀਆਂਵਾਲੀ ਜਿਲ੍ਹੇ ਵਿੱਚ ਭਖਰ ਦੇ ਵਸਨੀਕ, ਕੰਧਾਰੀ ਅਰਥਾਤ ਕੰਧਾਰ ਦੇ ਲੋਕੀ, ਗੌਰ ਦੇਸ਼ ਦੇ ਗਖਰੀ ਲੋਕ, ਗਰਦੇਜ਼ ਸ਼ਹਿਰ ਵਿੱਚ ਵੱਸਣ ਵਾਲੇ, ਤੇ ਪਉਣ ਦਾ ਆਹਾਰ ਕਰਨ ਵਾਲੇ ਜੋਗਾਭਿਆਸੀ ਵੀ ਸਭ ਤੁਹਾਡੇ ਨਾਮ ਦੀ ਆਰਾਧਨਾ ਕਰਦੇ ਹਨ; ਪੂਰਬ, ਪਲਾਉਮ, ਕਾਮਰੂਪ ਤੇ ਕਮਾਊਂਗੜ੍ਹ ਆਦਿ ਜਿੱਥੇ-ਜਿੱਥੇ ਵੀ ਜਾਈਦਾ ਹੈ, ਉੱਥੇ ਸਭ ਥਾਂ ਤੁਸੀਂ ਬਿਰਾਜ ਰਹੇ ਹੋ; ਹੇ ਪੂਰਨ ਪ੍ਰਤਾਪ ਵਾਲੇ ਤੇ ਜੰਤ੍ਰਾਂ ਮੰਤ੍ਰਾਂ ਤੋਂ ਰਹਿਤ ਸੁਆਮੀ! ਤੁਹਾਡੀ ਕੀਰਤੀ ਜਾਂ ਉਸਤਤ ਦਾ ਅੰਤ ਨਹੀਂ ਪਾਇਆ ਜਾ ਸਕਦਾ।

**ਤ੍ਵ ਪ੍ਰਸਾਦਿ ॥ ਪਾਧੜੀ ਛੰਦ ॥**
**ਅਦ੍ਵੈ ਅਨਾਸ ਆਸਨ ਅਡੋਲ॥**
**ਅਦ੍ਵੈ ਅਨੰਤ ਉਪਮਾ ਅਤੋਲ॥**
**ਅਛੈ ਸਰੂਪ ਅਬਯਕਤ ਨਾਥ॥**
**ਆਜਾਨ ਬਾਹੁ ਸਰਬਾ ਪ੍ਰਮਾਥ॥੧॥੨੬੭॥**
**ਜਹ ਤਹ ਮਹੀਪ ਬਨ ਤਿਨ ਪ੍ਰਫੁਲ॥**
**ਸੋਭਾ ਬਸੰਤ ਜਹ ਤਹ ਪ੍ਰਡੁੱਲ॥**
**ਬਨ ਤਨ ਦੁਰੰਤ ਖਗ ਮ੍ਰਿਗ ਮਹਾਨ॥**

ਜਹ ਤਹ ਪ੍ਰਫੁੱਲ ਸੁੰਦਰ ਸੁਜਾਨ॥੨॥੨੬੮॥

ਅਕਾਲ ਪੁਰਖ ਦ੍ਵੈਤ ਤੋਂ ਬਿਨਾਂ, ਨਾਸ ਰਹਿਤ ਤੇ ਸਥਿਰ ਆਸਨ ਵਾਲਾ ਹੈ, ਉਹ ਦ੍ਵੈਤ ਤੋਂ ਰਹਿਤ, ਅੰਤ ਰਹਿਤ ਤੇ ਅਭੋਲ ਉਪਮਾ ਵਾਲਾ ਹੈ; ਉਹ ਨਸ਼ਟ ਨ ਹੋਣ ਵਾਲੇ ਸਰੂਪ ਵਾਲਾ, ਦੇਹ ਤੋਂ ਬਿਨਾਂ ਹੀ ਸਭ ਦਾ ਮਾਲਕ ਹੈ, ਉਹ ਆਜਾਨ ਬਾਹੁ ਅਰਥਾਤ ਗੋਡਿਆਂ ਤੀਕ ਲੰਬੀਆਂ ਬਾਹਵਾਂ ਵਾਲਾ ਬਹੁਤ ਬਲਵਾਨ ਹੈ, ਤੇ ਸਭ ਨੂੰ ਸਿੱਧਣ ਵਾਲਾ ਹੈ। ਉਹ ਜਿੱਥੇ ਕਿੱਥੇ ਬਨਾਂ, ਤ੍ਰਿਣਾਂ ਜਾਂ ਘਾਹ ਦੇ ਮੈਦਾਨਾਂ ਵਿੱਚ ਰਾਜੇ ਸਮਾਨ ਖਿੜ ਰਿਹਾ ਹੈ ਤੇ ਜਿੱਥੇ ਕਿੱਥੇ ਉਸੇ ਦੀ ਹੀ ਸ਼ੋਭਾ ਬਸੰਤ ਵਾਂਗੂੰ ਪ੍ਰਫੁੱਲ ਅਰਥਾਤ ਫੁੱਲ੍ਹ ਰਹੀ ਹੈ; ਉਹ ਹੀ ਬਨਾਂ, ਤ੍ਰਿਣਾਂ ਜਾਂ ਘਾਹ ਦੇ ਮੈਦਾਨਾਂ ਦਾ ਰਾਜਾ ਹੈ, ਪੰਛੀਆਂ ਤੇ ਹਿਰਨਾਂ ਦਾ ਮਹਾਨ ਜਾਂ ਵਡੇਰਾ ਹੋਕੇ ਉਨ੍ਹਾਂ ਵਿੱਚ ਮੌਜੂਦ ਹੈ ਤੇ ਜਿੱਥੇ ਕਿੱਥੇ ਉਹੀ ਸੁੰਦਰ ਤੇ ਸੁਜਾਨ ਸਰੂਪ ਪ੍ਰਫੁਲਤ ਹੋਕੇ ਵਿਚਰ ਰਿਹਾ ਹੈ।

ਫੁਲੰਤ ਪ੍ਰਫੁੱਲ ਲਹਿ ਲਹਿਤ ਮੌਰ ॥
ਸਿਰਿ ਢੁਰਹਿ ਜਾਨ ਮਨਮਥਹ ਚੌਰ ॥
ਕੁਦਰਤ ਕਮਾਲ ਰਾਜ਼ਕ ਰਹੀਮ ॥
ਕਰੁਣਾ ਨਿਧਾਨ ਕਾਮਲ ਕਰੀਮ ॥੩॥੨੬੯
ਜਾਂਹ ਤਾਂਹ ਬਿਲੋਕਿ ਤਾਂਹ ਤਾਂਹ ਪ੍ਰਸੋਹ ॥
ਆਜਾਨੁ ਬਾਹੁ ਅਮਿਤੋਜ ਮੋਹ ॥
ਰੋਸੰ ਬਿਰਹਤ ਕਰਣਾ ਨਿਧਾਨ ॥
ਜਾਂਹ ਤਾਂਹ ਪ੍ਰਫੁੱਲ ਸੁੰਦਰ ਸੁਜਾਨ ॥੪॥੨੭੦॥

ਅਕਾਲ ਪੁਰਖ ਦੇ ਸਿਰ ਉਤੇ ਪ੍ਰਫੁੱਲ-ਅਰਥਾਤ ਖਿੜੇ ਹੋਏ ਸੁੰਦਰ ਫੁੱਲ ਵਾਂਗੂੰ ਜੋ ਮੁਕਟ ਲਹਿਰ ਭਾਵ ਚਮਕ ਰਿਹਾ ਹੈ, ਉਹ ਮਾਨੋਂ ਮਨਮਥਹ ਅਰਥਾਤ ਕਾਮਦੇਵ ਸਿਰ ਉਤੇ ਚੌਰ ਕਰ ਰਿਹਾ ਹੋਵੇ; ਉਹ ਅਕਾਲ ਪੁਰਖ ਕਮਾਲ ਕੁਦਰਤ ਵਾਲਾ ਤੇ ਰਿਜ਼ਕ ਦੇਣ ਵਾਲਾ ਦਿਆਲੂ ਹੈ, ਕਿਰਪਾ ਦਾ ਖਜ਼ਾਨਾ ਹੈ, ਤੇ ਪੂਰਨ ਬਖਸ਼ਿਸਾਂ ਕਰਨ ਦੇ ਸਮੱਰਥ ਹੈ, ਜਿੱਥੇ ਕਿੱਥੇ ਬਿਲੋਕ ਅਰਥਾਤ ਵੇਖਦਾ ਹਾਂ, ਉੱਥੇ-ਉੱਥੇ ਉਹ ਭਲੀ ਪ੍ਰਕਾਰ ਪ੍ਰਸੋਹ ਭਾਵ ਸ਼ੋਭ ਰਿਹਾ ਹੈ, ਉਹ ਲੰਬੀਆਂ ਬਾਹਾਂ ਵਾਲਾ ਬਲਵਾਨ, ਅਮਿਤੋਜ ਅਰਥਾਤ ਅਮਿੱਤ ਸ਼ਕਤੀ ਦਾ ਮਾਲਕ, ਸਭ ਨੂੰ ਮੋਹ ਲੈਣ ਵਾਲਾ ਹੈ; ਉਹ ਰੋਸੰ ਅਰਥਾਤ ਕ੍ਰੋਧ ਤੋਂ ਰਹਿਤ ਹੈ, ਕਿਰਪਾ ਦਾ ਭੰਡਾਰ ਹੈ, ਤੇ ਜਿੱਥੇ ਕਿੱਥੇ ਉਹੀ ਸੁੰਦਰ ਤੇ ਸੁਜਾਨ ਸਰੂਪ ਪ੍ਰਫੁਲਤ ਹੋ ਰਿਹਾ ਹੈ।

ਬਨ ਤਿਨ ਮਹੀਪ ਜਲ ਥਲ ਮਹਾਨ॥
ਜਾਂਹ ਤਾਂਹ ਪ੍ਰਸੋਹ ਕਰੁਣਾਨਿਧਾਨ॥
ਜਗਮਗਤ ਤੇਜ ਪੂਰਨ ਪ੍ਰਤਾਪ॥
ਅੰਬਰ ਜਿਮੀਨ ਜਿਹ ਜਪਤ ਜਾਪ॥੫॥੨੭੧॥
ਸਾਤੋ ਅਕਾਸ ਸਾਤੋ ਪਤਾਰ॥
ਬਿਥਰਿਓ ਅਦਿਸਟ ਜਿਹ ਕਰਮ ਜਾਰਿ॥

ਅਕਾਲ ਪੁਰਖ ਬਨਾਂ ਤੇ ਤ੍ਰਿਣਾਂ ਦਾ ਰਾਜਾ ਹੈ, ਜੱਲਾਂ ਤੇ ਥੱਲਾਂ ਵਿੱਚ ਸਭ ਥਾਂ ਮਹਾਨ ਹੈ, ਜਿੱਥੇ ਕਿੱਥੇ ਉਸ ਕਿਰਪਾ ਦੇ ਭੰਡਾਰ ਦੀ ਸ਼ੋਭਾ ਸਸ਼ੋਭਿਤ ਹੈ; ਉਸ ਤੇਜ ਦੇ ਪੁੰਜ ਸਰੂਪ ਦਾ ਪ੍ਰਤਾਪ ਪੂਰਨ ਰੂਪ ਵਿੱਚ ਸਭ ਥਾਂ ਜਗਮਗਾ ਰਿਹਾ ਹੈ, ਆਕਾਸ਼ ਤੇ ਧਰਤੀ ਜਾਂ ਪਰਲੋਕ ਤੇ ਲੋਕ ਵਿੱਚ ਜਿਸਦਾ ਜਾਪ ਜੱਪਿਆ ਜਾ ਰਿਹਾ ਹੈ; ਸੱਤਾਂ ਆਕਾਸ਼ਾਂ ਤੇ ਸੱਤਾਂ ਪਾਤਾਲਾਂ ਵਿੱਚ ਜਿਸਦੀ ਕਿਰਪਾ ਦੇ ਅਦ੍ਰਿਸ਼ਟ ਜਾਂ ਗੁਪਤ ਰੂਪ ਦੇ ਕਰਮਾਂ ਦਾ ਜਾਰਿ ਜਾਂ ਤਾਣਾ ਬਿਥਰਿਓ ਅਰਥਾਤ ਤਣਿਆ ਹੋਇਆ ਹੈ।

## (ਅ) "ਅਕਾਲ ਉਸਤਤਿ" : ਵਿਚਾਰ ਦਰਸ਼ਨ

### ੧. "ਅਕਾਲ ਉਸਤਤਿ" ਦਾ ਮਹੱਤਵ :

'ਅਕਾਲ ਉਸਤਤਿ' ਬਾਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੁਆਰਾ ਪ੍ਰਕਾਸ਼ਿਤ ਦਸ ਗ੍ਰੰਥੀ ਵਿੱਚ ਸੰਕਲਿਤ ਹੈ। 'ਅਕਾਲ ਉਸਤਤਿ' ਦੇ ਨਾਮ ਤੋਂ ਹੀ ਸਪਸ਼ਟ ਹੈ ਕਿ ਇਸ ਰਚਨਾ ਵਿੱਚ ਅਕਾਲ ਜਾਂ ਕਾਲ-ਅਤੀਤ ਅਕਾਲ ਪੁਰਖ ਦੀ ਉਸਤਤ ਕੀਤੀ ਗਈ ਹੈ। 'ਅਕਾਲ ਉਸਤਤਿ' ਦੇ ੨੭੧ ਛੰਦ ਤਾਂ ਪੂਰੇ ਹਨ ਤੇ ਅੰਤਲਾ ਛੰਦ ਅੱਧਾ ਹੀ ਹੈ, ਜਿਸ ਤੋਂ ਇਹ ਦਰਸਾਉਣ ਦਾ ਯਤਨ ਪ੍ਰਤੀਤ ਹੁੰਦਾ ਹੈ ਕਿ ਅਕਾਲ ਪੁਰਖ ਦੀ ਬੇਅੰਤਤਾ ਦੀ ਉਸਤਤੀ ਦਾ ਕਥਨ ਭਾਵੇਂ ਕਿਤਨਾ ਵੀ ਕਰ ਲਈਏ, ਉਸ ਦਾ ਪੂਰਾ ਕਥਨ ਕਥਨੀ ਤੋਂ ਬਾਹਰ ਹੈ।

'ਅਕਾਲ ਉਸਤਤਿ' ਵਿੱਚੋਂ ਸਵੱਯੇ ਛੰਦ ੨੧ ਤੋਂ ੩੦ ਦਾ ਪਾਠ ਸਿੱਖ ਮੱਤ ਵਿੱਚ 'ਅੰਮ੍ਰਿਤ' ਦੀ ਤਿਆਰੀ ਸਮੇਂ ਦੀਆਂ ਪੰਜ ਬਾਣੀਆਂ 'ਜਪੁਜੀ', 'ਜਾਪੁ' ਸਾਹਿਬ, 'ਚੌਪਈ' ਤੇ 'ਅਨੰਦ' ਸਾਹਿਬ ਨਾਲ ਕੀਤਾ ਜਾਂਦਾ ਹੈ। ਇਨ੍ਹਾਂ ਪੰਜ ਬਾਣੀਆਂ ਦਾ ਪਾਠ ੧੬੯੯ ਈ. ਦੀ ਵਿਸਾਖੀ ਦੇ 'ਖਾਲਸਾ ਸਾਜਣਾ' ਦਿਵਸ ਦੇ ਸ਼ੁੱਭ ਅਉਸਰ ਦੇ ਮੌਕੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਤਿਆਰੀ ਲਈ ਵੀ ਕੀਤਾ ਗਿਆ ਸੀ। ਇਸ ਤੋਂ ਇਲਾਵਾ ਹਰ ਗੁਰਸਿੱਖ ਲਈ ਰੋਜ਼ਾਨਾ ਨਿਤਨੇਮ ਦੀਆਂ ਜਿਨ੍ਹਾਂ ਪੰਜ ਬਾਣੀਆਂ ਦਾ ਪਾਠ ਕਰਨ ਦੀ ਹਦਾਇਤ ਹੈ, ਉਹ ਹਨ :'ਜਪੁਜੀ', 'ਜਾਪੁ' ਸਾਹਿਬ, 'ਸੱਵਯੇ' (ਅੰਮ੍ਰਿਤ ਵੇਲੇ ਦਾ ਪਾਠ), ਰਹਿਰਾਸ (ਸੰਧਿਆ ਵੇਲੇ ਦਾ ਪਾਠ) ਅਤੇ ਸੋਹਿਲਾ (ਸੌਣ ਵੇਲੇ ਦਾ ਪਾਠ)। ਇਸ ਤਰ੍ਹਾਂ ਸਿੱਖੀ ਦੇ ਨਿਤਨੇਮ ਅਤੇ ਅੰਮ੍ਰਿਤ ਦੀਆਂ ਬਾਣੀਆਂ ਵਿੱਚ ਜੋ 'ਸਵੱਯੇ' ਸ਼ਾਮਿਲ ਹਨ, ਉਹ ਛੰਦ ੨੧ ਤੋਂ ੩੦ 'ਅਕਾਲ ਉਸਤਤਿ' ਬਾਣੀ ਦਾ ਹੀ ਭਾਗ ਹਨ। ਇਸ ਨਾਤੇ 'ਅਕਾਲ ਉਸਤਤਿ' ਦਾ ਖਾਸ ਮਹੱਤਵ ਹੈ।

### ੨. ਅਕਾਲ ਉਸਤਤਿ ਦਾ ਸਿਰਜਣ ਮਨੋਰਥ :

ਸਿੱਖ ਪਰੰਪਰਾ ਵਿੱਚ ਅਕਾਲ ਉਸਤਤਿ ਦੇ ਰਚਨਾਹਾਰ ਗੁਰੂ ਗੋਬਿੰਦ ਸਿੰਘ ਜੀ ਪ੍ਰਵਾਨਿਤ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮੇਂ ਦੀਆਂ ਸਮਕਾਲੀ ਪਰਿਸਥਿਤੀਆਂ ਨੂੰ ਚੰਗੀ ਤਰ੍ਹਾਂ ਵਿਚਾਰਿਆ। ਉਨ੍ਹਾਂ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੇ ਮਹਾਬਲੀਦਾਨ, ਜੋ ਮੁਗਲ ਸਾਮਰਾਜ ਵੱਲੋਂ ਢਾਹੇ ਜਾ ਰਹੇ ਧਾਰਮਿਕ, ਸਭਿਆਚਾਰਕ ਤੇ ਸਿਆਸੀ ਆਤੰਕ ਵਿੱਰੁਧ ਦਿੱਤੇ ਗਏ ਸਨ, ਤੋਂ ਭੈ-ਭੀਤ ਹੋਏ ਲੋਕਾਂ ਦੇ ਮਨਾਂ ਅੰਦਰ ਜਾਬਰ ਤੇ ਜ਼ਾਲਮ ਮੁਗਲ ਸਰਕਾਰ ਦੇ ਟਾਕਰੇ ਲਈ ਬੀਰਤਾ ਦੀ ਭਾਵਨਾ ਜਗਾਉਣ ਅਤੇ ਧਰਮ-ਯੁੱਧ ਦਾ ਚਾਉ ਉਜਾਗਰ ਕਰਨ ਦਾ ਬੀੜਾ ਚੁੱਕ ਲਿਆ। ਉਨ੍ਹਾਂ ਨੇ ਇਸ ਕਾਰਜ ਦੀ ਸਕ੍ਰਿਅਤਾ ਲਈ ਖੰਡਾ ਖੜਕਾਉਣ ਦੀ ਲੋੜ ਨੂੰ ਭਾਂਪ ਲਿਆ। ਉਨ੍ਹਾਂ ਨੇ ਸਿੱਖਾਂ ਨੂੰ 'ਖਾਲਸਾ' ਰੂਪ ਵਿੱਚ ਉਭਾਰਣ ਲਈ ਸਭ ਤੋਂ ਪਹਿਲੇ ਗੁਰਬਾਣੀ ਦੀ ਹੀ ਪ੍ਰਥਮ ਬਾਣੀ 'ਜਪੁਜੀ' ਸਾਹਿਬ ਦੇ ਸਿੱਧਾਂਤਾਂ ਦੀ 'ਜਾਪੁ' ਸਾਹਿਬ ਦੇ ਰੂਪ ਵਿੱਚ ਵੱਖਰੀ ਹੀ ਤਰ੍ਹਾਂ ਦੀ ਬੀਰ-ਰਸੀ ਸ਼ੈਲੀ ਵਿੱਚ ਸਿਰਜਣਾ ਕੀਤੀ। ਫਿਰ

ਇਨ੍ਹਾਂ ਹੀ ਸਿੱਧਾਂਤਾਂ ਦੀ ਭਰਪੂਰ ਵਿਆਖਿਆ ਦਾ ਕਾਰਜ 'ਅਕਾਲ ਉਸਤਤਿ' ਦੀ ਰਚਨਾ ਕਰਕੇ ਸਿਰੇ ਚਾੜ੍ਹਿਆ। ਇਸ ਤਰ੍ਹਾਂ 'ਅਕਾਲ ਉਸਤਤਿ' ਦੀ ਸਿਰਜਣਾ ਦਾ ਮਨੋਰਥ ਅਕਾਲ ਪੁਰਖ ਦੀ ਹੀ ਬਹੁ-ਪੱਖੀ ਉਸਤਤ ਤੇ ਵਿਆਖਿਆ ਦੁਆਰਾ ਗੁਰੂ ਨਾਨਕ ਦੇਵ ਜੀ ਦੇ ਨਾਮ-ਲੇਵਾ ਸਿੱਖਾਂ ਅੰਦਰ ਬੀਰ-ਰਸੀ ਭਾਵਨਾ ਉਜਾਗਰ ਕਰਕੇ ਖ਼ਾਲਸੇ ਦੇ ਸੰਤ-ਸਿਪਾਹੀ ਵਾਲੇ ਜੀਵਨ ਸਿੱਧਾਂਤਾਂ ਨੂੰ ਦ੍ਰਿੜ੍ਹ ਕਰਵਾਉਣਾ ਹੈ। ਇਹ ਇਕ ਵਿਕਾਸ ਪ੍ਰਕਿਰਿਆ ਦਾ ਕਾਰਜ ਸੀ ਕਿ ਗੁਰੂ ਨਾਨਕ ਸਾਹਿਬ ਨੇ ਗੁਰਮੁਖਿ ਨੂੰ ਜੋ ਜਨਮ ਭੂਮੀ ਪ੍ਰਦਾਨ ਕੀਤੀ ਸੀ, ਉਸੇ ਗੁਰਮੁਖਿ ਨੂੰ ਕਰਮ ਭੂਮੀ ਬਖ਼ਸ਼ ਕੇ ਖਾਲਸਾ ਰੂਪ ਵਿੱਚ ਢਾਲਿਆ ਜਾਏ, ਜੋ ਪਰਉਪਕਾਰ ਅਤੇ ਉਧਾਰ ਦੀ ਖਾਤਰ ਕੁਰਬਾਨੀ ਦੇ ਮੈਦਾਨ ਵਿੱਚ ਜੂਝਣ ਲਈ ਸਦਾ ਤਿਆਰ-ਬ਼ਰ-ਤਿਆਰ ਰਹੇ। ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਖਾਲਸਾ ਜਥੇਬੰਦੀ ਦਾ ਉਦੇਸ਼ ਇਹੋ ਸੀ ਕਿ ਇਸ ਵਿੱਚ ਆਇਆ ਮਨੁੱਖ ਵਹਿਮ ਪ੍ਰਸਤੀ ਤੋਂ ਉਪਰ, ਇਕ ਅਕਾਲ ਪੁਰਖ ਦਾ ਟੇਕਧਾਰੀ ਹੋਕੇ, ਮੌਤ ਤੋਂ ਬੇਡਰ ਹੋਕੇ, ਹਰ ਤਰ੍ਹਾਂ ਦੀਆਂ ਮੁਲਕੀ, ਧਾਰਮਿਕ ਤੇ ਸਮਾਜਿਕ ਕਠਿਨਾਈਆਂ ਦੇ ਸਾਹਮਣੇ ਕੁਰਬਾਨੀ ਦੇ ਪੱਖ ਨੂੰ ਗ੍ਰਹਿਣ ਕਰਕੇ, ਉਤਸ਼ਾਹ ਭਰਪੂਰ ਕਾਰਜਸਾਧਕ ਜੀਵਨ ਸਫ਼ਲਾ ਕਰਦਿਆਂ ਮਾਨਵਤਾ ਦਾ ਉਧਾਰ ਕਰੇ। ਇਨ੍ਹਾਂ ਸਿੱਧਾਂਤਾਂ ਦੇ ਸਰੋਕਾਰ ਮਾਨਵ ਜੀਵਨ ਦਾ ਮਾਰਗ ਦਰਸ਼ਨ ਕਰਦਿਆਂ ਵਿਸ਼ਵ ਵਿੱਚ ਜੱਬਰ ਤੇ ਜ਼ੁਲਮ ਨਾਲ ਟੱਕਰ ਲੈਕੇ ਉੱਤਮ ਮਾਨਵ ਜੀਵਨ ਦੇ ਮੁੱਲਾਂ ਨੂੰ ਸਥਾਪਿਤ ਕਰਨ ਨਾਲ ਸੰਬੰਧਿਤ ਹਨ। ਇਸ ਰਚਨਾ ਵਿੱਚ **'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ'** (ਗੁ.ਗ੍ਰੰ.ਸਾ. ਅੰਗ ੯੬੬) ਦੀ ਧਾਰਣਾ ਅਨੁਸਾਰ ਗੁਰਮਤਿ ਦੇ ਹੀ ਮੂਲ ਆਦਰਸ਼ਾਂ ਨੂੰ ਕ੍ਰਿਆਤਮਕ ਵਿਸ਼ੇਸ਼ਤਾ ਪ੍ਰਦਾਨ ਕਰਨ ਦਾ ਯਤਨ ਹੈ।

'ਅਕਾਲ ਉਸਤਤਿ' ਦੇ ਵਿਚਾਰ-ਦਰਸ਼ਨ ਨੂੰ ਸਮਝਣ ਲਈ ਇਸ ਰਚਨਾ ਦੇ ਭਾਵਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਰੋਸ਼ਨੀ ਵਿੱਚ ਵਿਚਾਰਨਾ ਜ਼ਰੂਰੀ ਹੈ, ਕਿਉਂਕਿ ਗੁਰਮਤਿ ਦੇ ਪ੍ਰਮਾਣਿਕ ਸਿੱਧਾਂਤਾਂ ਦਾ ਮੂਲ ਸ੍ਰੋਤ ਗੁਰਬਾਣੀ ਹੀ ਹੈ। 'ਅਕਾਲ ਉਸਤਤਿ' ਵਿੱਚ ਇਸ਼ਟ ਸਰੂਪ ਅਕਾਲ ਪੁਰਖ ਦੀ ਹਸਤੀ ਸ਼ਕਤੀ ਦੇ ਸੰਕਲਪ ਦੀ ਵਿਸਤ੍ਰਿਤ ਵਿਆਖਿਆ, ਇਸ਼ਟ ਸਰੂਪ ਅਕਾਲ ਪੁਰਖ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਵੱਖ-ਵੱਖ ਧਰਮ-ਕਰਮਾਂ ਦਾ ਡੂੰਘਾ ਵਿਸ਼ਲੇਸ਼ਣ, ਅਕਾਲ ਪੁਰਖ ਨਾਲ ਅਭੇਦਤਾ ਪ੍ਰਾਪਤ ਕਰਨ ਲਈ ਸੱਚੀ ਪ੍ਰੀਤ ਦੇ ਮਾਰਗ ਦਾ ਨਿਰਦੇਸ਼, ਪ੍ਰਭੂ ਪ੍ਰੀਤ ਦੇ ਸਾਧਨ ਦਾ ਪਰਯੋਜਨ ਅਤੇ ਮਾਨਵ ਜੀਵਨ ਦੇ ਆਦਰਸ਼ਾਂ ਨੂੰ ਸਪਸ਼ਟ ਭਾਂਤ ਦਰਸਾਉਣਾ ਹੈ ਤਾਂ ਜੋ ਮੱਨੁਖਤਾ ਨੂੰ ਸਦੀਵ ਲਈ ਆਦਰਸ਼ਕ ਜੀਵਨ ਦੇ ਮਾਰਗ ਦੀ ਸੋਝੀ ਪ੍ਰਾਪਤ ਹੋ ਸੱਕੇ।

## ੩. ਇਸ਼ਟ ਸਰੂਪ ਅਕਾਲ ਪੁਰਖ ਦਾ ਸੰਕਲਪ :

(i) 'ਅਕਾਲ ਉਸਤਤਿ' ਦਾ ਮੰਗਲਾਚਰਨ ਹੈ :

**ਅਕਾਲ ਪੁਰਖ ਕੀ ਰਛਾ ਹਮਨੈ ॥ ਸਰਬ ਲੋਹ ਦੀ ਰਛਿਆ ਹਮਨੈ ॥**
**ਸਰਬ ਕਾਲ ਜੀ ਦੀ ਰਛਿਆ ਹਮਨੈ ॥ ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥**

ਇਸ ਮੰਗਲਾਚਰਨ ਵਿੱਚ ਅਕਾਲ ਪੁਰਖ ਨੂੰ ਦੋ ਵੇਰਾਂ 'ਸਰਬ ਲੋਹ' ਅਤੇ ਇਕ ਵਾਰ

'ਸਰਬ ਕਾਲ' ਕਹਿਕੇ ਉਸ ਪਾਸੋਂ 'ਸਦਾ ਰਛਿਆ ਹਮਨੈ' ਦੀ ਯਾਚਨਾ ਕੀਤੀ ਗਈ ਹੈ। ਇੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਅਨੁਭਵ ਦੀ ਨੂਰਾਨੀ ਡੂੰਘਾਣ ਵਿਚੋਂ ਬੋਲਦਿਆਂ ਅਕਾਲ ਪੁਰਖ ਨੂੰ 'ਸਰਬ ਕਾਲ' ਕਹਿ ਕੇ ਸਮਝਾਇਆ ਹੈ ਕਿ ਅਕਾਲ ਪੁਰਖ ਇਤਨਾ ਵੱਡਾ ਹੈ, ਕਿ ਸਰਬ ਕਾਲ ਜਾਂ ਸਰਬ ਸਮਾਂ (Eternity) ਉਸ ਵਿੱਚ ਸਮੇਟਿਆ ਹੋਇਆ ਹੈ। ਅਕਾਲ ਪੁਰਖ ਕਾਲ ਤੋਂ ਵੱਡਾ ਹੈ, ਉਹ ਅਕਾਲ ਹੈ, ਉਹ ਦੇਸ਼ ਤੇ ਕਾਲ ਦੋਹਾਂ ਤੋਂ ਉੱਪਰ ਦੀ ਚੀਜ਼ ਹੈ। ਉਸ ਅਨੰਤ ਦੀ ਅਨੰਤਤਾ ਅਪਰੰਪਾਰ ਹੈ। ਉਸ ਦੀ ਸ਼ਕਤੀ ਦਾ ਕੋਈ ਪਾਰਾਵਾਰ ਨਹੀਂ। ਉਸ ਦੇ ਹੁਕਮ ਵਿੱਚ ਸਭ ਕੁਝ ਵਿਚਰ ਰਿਹਾ ਹੈ। ਉਸ ਦੀ ਦਾਤ ਨੇ ਸਮਾਂ ਨਹੀਂ ਵੇਖਣਾ। ਹਰ ਕਿਸੇ ਪਾਸ ਉਸ ਅਨੰਤ ਦਾ ਜਿਤਨਾ ਵੱਡਾ ਭਰੋਸਾ ਹੁੰਦਾ ਹੈ, ਉਤਨੀ ਵੱਡੀ ਦਾਤ ਪ੍ਰਾਪਤ ਹੁੰਦੀ ਹੈ। ਇਸ ਦੇ ਨਾਲ ਹੀ ਅਕਾਲ ਪੁਰਖ ਦਾ 'ਸਰਬ ਲੋਹ' ਸਰੂਪ ਇਕ ਪਾਸੇ ਸ਼ਕਤੀ ਦਾ ਪ੍ਰਤੀਕ ਹੈ, ਤਾਂ ਦੂਜੇ ਪਾਸੇ ਸ਼ਸਤ੍ਰ ਦਾ ਪ੍ਰਤੀਕ ਹੈ, ਜਿਨ੍ਹਾਂ ਦੀ ਸਹਾਇਤਾ ਨਾਲ ਧਰਮ ਦਾ ਪ੍ਰਚਲਨ ਤੇ ਧਰਮ ਦੀ ਰੱਖਿਆ ਲਈ ਦੁਸ਼ਟਾਂ ਦਾ ਸੰਘਾਰ ਹੁੰਦਾ ਹੈ। ਗੁਰਬਾਣੀ ਵਿੱਚ ਵੀ ਅਕਾਲ ਪੁਰਖ ਦੇ ਸ਼ਸਤ੍ਰਧਾਰੀ ਸਰੂਪ **"ਸੰਖ ਚੱਕ੍ਰ ਗਦਾ ਹੈ ਧਾਰੀ॥ ਮਹਾਸਾਰਥੀ ਸਤਿਸੰਗਾ"** ਤੇ **"ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ"** (ਮਾਰੂ ਸੋਲਹੇ ਮ.੫, ਪੰਨਾ ੧੦੮੨) ਨੂੰ ਨਮੋ ਕੀਤੀ ਗਈ ਹੈ। 'ਜਾਪੁ' ਸਾਹਿਬ ਵਿੱਚ ਵੀ **"ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ"** (ਜਾਪੁ, ੫੨) ਕਹਿੰਦਿਆਂ ਅਕਾਲ ਪੁਰਖ ਦੇ ਸ਼ਸਤ੍ਰਾਂ-ਅਸਤ੍ਰਾਂ ਨਾਲ ਲੈਸ ਸਰਬ ਲੋਹ ਸਰੂਪ ਦੀ ਬੰਦਨਾ ਹੋਈ ਹੈ। ਇਸ ਮੰਗਲਾਚਰਨ ਵਿੱਚ ਵੀ ਅਕਾਲ ਪੁਰਖ ਦੀ ਅਨੰਤਤਾ ਤੇ ਸ਼ਕਤੀ ਵਿੱਚ ਦ੍ਰਿੜ੍ਹ ਵਿਸ਼ਵਾਸ ਪ੍ਰਗਟ ਕਰਦਿਆਂ ਉਸ ਸਰਬ ਕਾਲ ਤੇ ਸਰਬ ਲੋਹ ਸਰੂਪ ਪਾਸੋਂ ਹਰ ਪ੍ਰਕਾਰ ਦੀ ਰਛਿਆ ਲਈ ਅਰਜੋਈ ਕੀਤੀ ਗਈ ਹੈ। ਇਹ ਮੰਗਲਾਚਰਨ 'ਅਕਾਲ ਉਸਤਤਿ' ਦੀ ਸਾਰੀ ਬਾਣੀ ਨੂੰ ਸੇਧ ਦੇਕੇ ਅਕਾਲ ਪੁਰਖ ਦੀ ਉਸਤਤ ਕਰਦਿਆਂ ਭਗਤੀ ਦੁਆਰਾ ਸ਼ਕਤੀ ਉਪਜਾਉਣ ਦੇ ਨਵੇਂ ਮਾਰਗ ਨੂੰ ਪ੍ਰਕਾਸ਼ਮਾਨ ਕਰਨ ਵਾਲਾ ਹੈ।

**(ii)** ਇਸ ਰਚਨਾ ਵਿੱਚ ਭਗਤੀ ਦੁਆਰਾ ਸ਼ਕਤੀ ਦੇ ਸੰਚਾਰ ਲਈ 'ਸਰਬ ਲੋਹ' ਤੇ ਸਰਬ ਕਾਲ ਸਰੂਪ ਅਕਾਲ ਪੁਰਖ ਦੀ ਉਸਤਤਿ 'ਜੋਤਿ', 'ਹਰਿ', 'ਹਰੀ', 'ਤੁਹੀਂ', 'ਆਦਿ ਪੁਰਖ', 'ਹਰਿ ਪੁਰਖ', 'ਕਰਤਾ ਪੁਰਖ', 'ਕਰਤਾਰ', 'ਪਰਮ ਪੁਰਖ', 'ਆਦਿ ਦੇਵ', 'ਸ੍ਰੀ ਪਤਿ', 'ਸ੍ਰੀ ਭਗਵਾਨ', 'ਪਦਮਾਪਤਿ', 'ਉਮਾਪਤਿ' ਨਾਲ ਕੀਤੀ ਗਈ ਹੈ। ਇਨ੍ਹਾਂ ਨਾਵਾਂ ਦੁਆਰਾ ਅਕਾਲ ਪੁਰਖ ਜੋ ਚਕ੍ਰ, ਚਿਹਨ, ਜਾਤਿ, ਪਾਤਿ, ਸਤ੍ਰ, ਮਿਤ੍ਰ, ਤਾਤ, ਮਾਤ ਤੋਂ ਰਹਿਤ ਜੋਤਿ-ਸਰੂਪ ਹੈ, ਦੇ ਅਦ੍ਵੈ, ਅਲਖ, ਅਬਿਗਤ, ਅਬਿਨਾਸੀ, ਅਨਭੇਖ, ਅਬਿਕਾਰ, ਅਨਾਸ, ਅਛੈ ਸਰੂਪ, ਅਨਭੂਤ ਤੇਜ, ਕਰਤਾ ਸਦੀਵ, ਹਰਤਾ ਸਨਾਤ, ਆਸਨ ਅਡੋਲ ਗੁਣਾਂ ਨੂੰ ਧਿਆਇਆ ਗਿਆ ਹੈ। 'ਆਦਿ ਏਕੰਕਾਰ' ਅਕਾਲ ਪੁਰਖ ਹੀ ਸਭ ਪਾਸਾਰੇ ਦੀ ਰਚਨਾ ਕਰਕੇ ਜੋਤਿ ਰੂਪ ਵਿੱਚ ਹਰ ਥਾਂ ਸਰਬ-ਵਿਆਪਕ ਹੈ ਅਤੇ ਉਸ ਦੀ ਜੋਤਿ ਦਾ ਪ੍ਰਕਾਸ਼ ਚੌਦਾਂ ਲੋਕਾਂ ਵਿੱਚ ਫੈਲਿਆ ਹੋਇਆ ਹੈ :

**ਪ੍ਰਣਵੋ ਆਦਿ ਏਕੰਕਾਰਾ॥ ਜਲ ਥਲ ਮਹੀਅਲ ਕੀਓ ਪਸਾਰਾ॥**

ਆਦਿ ਪੁਰਖ ਅਬਿਗਤ ਅਬਿਨਾਸੀ॥ ਲੋਕ ਚਤ੍ਰਦਸ ਜੋਤਿ ਪ੍ਰਕਾਸੀ॥੧॥
ਹਸਤ ਕੀਟ ਕੇ ਬੀਚ ਸਮਾਨਾ॥ ਰਾਵ ਰੰਕ ਜਿਹ ਇਕ ਸਰ ਜਾਨਾ॥
ਅਦ੍ਵੈ ਅਲਖ ਪੁਰਖ ਅਬਿਗਾਮੀ॥ ਸਭ ਘਟ ਘਟ ਕੇ ਅੰਤਰਜਾਮੀ॥੨॥
ਅਲਖ ਰੂਪ ਅਛੈ ਅਨਭੇਖਾ॥ ਰਾਗ ਰੰਗ ਜਿਹ ਰੂਪ ਨ ਰੇਖਾ॥
ਬਰਨ ਚਿਹਨ ਸਭਹੂੰ ਤੇ ਨਿਆਰਾ॥ ਆਦਿ ਪੁਰਖ ਅਦ੍ਵੈ ਅਬਿਕਾਰਾ॥੩॥

ਗੁਰਬਾਣੀ ਵਿੱਚ ਵੀ ਫੁਰਮਾਨ ਹੈ :

੧. ਓਅੰ ਗੁਰਮਖਿ ਕੀਓ ਆਕਾਰਾ॥ ਏਕਹਿ ਸੂਤਿ ਪਰੋਵਨਹਾਰਾ॥

(ਗਉੜੀ ਮ.੫, ਪੰਨਾ ੨੫੦)

੨. ਜੋਤੀ ਅੰਤਰਿ ਬ੍ਰਹਮ ਅਨੂਪੁ . . . . .
ਜੋਤੀ ਅੰਤਰਿ ਧਰਿਆ ਪਸਾਰੁ॥

(ਰਾਮਕਲੀ ਕਬੀਰ ਜੀਓ, ਪੰਨਾ ੯੭੨)

**(iii)** ਜੋਤਿ-ਸਰੂਪ ਅਕਾਲ ਪੁਰਖ ਜੋ ਰਾਗ, ਰੂਪ, ਰੰਗ, ਕ੍ਰੋਧ, ਦ੍ਵੈਖ, ਕਰਮ, ਭਰਮ ਰਹਿਤ ਹੈ, ਦੇ ਸਥੂਲ ਰੂਪ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ :

ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ॥ ਨ ਮੋਹੰ ਨ ਕ੍ਰੋਹੰ ਨ ਦ੍ਰੋਹੰ ਨ ਦ੍ਵੈਖੰ॥
ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ॥ ਨ ਮਿੱਤ੍ਰੰ ਨ ਸੱਤ੍ਰੰ ਨ ਪਿਤ੍ਰੰ ਨ ਮਾਤੰ॥੧॥੯੧॥

ਅਕਾਲ ਪੁਰਖ ਦਾ ਵਾਸਾ ਕਿੱਥੇ ਹੈ ? ਉਹ ਕਿਹੜੇ ਭੇਸ ਵਿੱਚ ਰਹਿੰਦਾ ਹੈ ? ਉਸਦਾ ਨਾਮ ਕੀ ਹੈ ? ਇਹ ਸਭ ਕਥਨੀ ਤੋਂ ਬਾਹਰ ਹੈ :

ਨਹੀ ਜਾਨ ਜਾਈ ਕਛੂ ਰੂਪ ਰੇਖੰ॥ ਕਹਾ ਬਾਸੁ ਤਾ ਕੋ ਫਿਰੈ ਕਉਨ ਭੇਖੰ॥
ਕਹਾ ਨਾਮ ਤਾ ਕੈ ਕਹਾ ਕੈ ਕਹਾਵੈ॥ ਕਹਾ ਕੈ ਬਖਾਨੈ ਕਹੇ ਮੋ ਨ ਆਵੈ॥੩॥੯੩॥

ਪਰ ਸਰੂਪ-ਰਹਿਤ ਤੇ ਕਥਨ ਵਿੱਚ ਨਾ ਆਉਣ ਵਾਲਾ ਅਕਾਲ ਪੁਰਖ ਹੀ 'ਸਦਾ ਸਿਧਦਾ ਬੁਧਿਦਾ ਬ੍ਰਿਧ ਰੂਪੰ' ਹੈ। ਇਸ ਲਈ ਸਿਰਫ਼ ਜੋਤਿ-ਸਰੂਪ 'ਪਰੇਅੰ ਪਰਾ ਪਰਮ ਪ੍ਰਕਾਸੀ' ਅਕਾਲ ਪੁਰਖ ਨੂੰ ਹੀ ਨਮਸਕਾਰ ਕਰਨੀ ਚਾਹੀਦੀ ਹੈ :

ਨਿਰੁਕਤੰ ਪ੍ਰਭਾ ਆਦਿ ਅਨੁਕਤੰ ਪ੍ਰਤਾਪੇ॥
ਅਜੁਕਤੰ ਅਛੈ ਆਦਿ ਅਵਿਕਤੇ ਅਥਾਪੇ॥
ਬਿਭੁਗਤੰ ਅਛੈ ਆਦਿ ਅੱਛੈ ਸਰੂਪੇ॥
ਨਮੋ ਏਕ ਰੂਪੇ ਨਮੋ ਏਕ ਰੂਪੇ॥੧੩॥੧੦੩॥

ਗੁਰਬਾਣੀ ਵਿੱਚ ਵੀ ਹੁਕਮ ਹੈ ਕਿ ਜੋਤਿ-ਸਰੂਪ ਅਕਾਲਪੁਰਖ ਦੀ ਕੋਈ ਜਾਤ ਨਹੀਂ, ਪਰ ਉਸ ਦੀ ਜੋਤਿ ਨੂੰ ਅਨੁਭਵ ਵਿੱਚ ਪਛਾਣ ਲੈਣ ਨਾਲ ਹੀ ਅੰਤਰ ਦਾ ਪ੍ਰਕਾਸ਼ ਜਾਗਦਾ ਹੈ:

੧. ਜਾਣਹੁ ਜੋਤਿ ਨ ਪੂਛਹੁ ਜਾਤੀ ਅਗੈ ਜਾਤਿ ਨ ਹੇ॥

(ਆਸਾ ਮ.੧, ਪੰਨਾ ੩੪੯)

੨. ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ॥

(ਤੁਖਾਰੀ ਮ.੧, ਪੰਨਾ ੧੧੧੧)

**(iv)** ਫਿਰ ਅਕਾਲ ਪੁਰਖ ਨੂੰ ਹੀ 'ਹਰਿ', 'ਹਰੀ', 'ਤੁਹੀਂ', ਰੂਪ ਵਿੱਚ ਧਿਆਉਂਦਿਆਂ

ਸਪਸ਼ਟ ਕੀਤਾ ਹੈ ਕਿ ਅਕਾਲ ਪੁਰਖ ਜਨਮ-ਮਰਨ ਤੋਂ ਪਰੇ, ਅਠਾਰਾਂ ਵਿਦਿਆ (ਚਾਰ ਵੇਦ, ਛੇ ਵੇਦਾਂਗ ਭਾਵ ਵੇਦ ਦੇ ਅੰਗ, ਮੀਮਾਂਸਾ, ਨਯਾਯ, ਧਰਮ ਸ਼ਾਸਤ੍ਰ, ਪੁਰਾਨ, ਆਯੁਰਵੇਦ, ਧਨੁਰ ਵੇਦ, ਗਾਂਧਰਵ ਵੇਦ, ਅਰਥ ਸ਼ਾਸਤ੍ਰ) ਦੇ ਗਿਆਨ ਦਾ ਪ੍ਰਬੀਨ ਗਿਆਤਾ, ਅਕਲੰਕ ਰੂਪ ਤੇ ਅਨਛਿੱਜ ਤੇਜ ਵਾਲਾ ਧਰਮ ਕਰਮ ਪ੍ਰਬੀਨ ਹੈ :

**ਹਰਿ ਜਨਮ ਮਰਨ ਬਿਹੀਨ॥ ਦਸ ਚਾਰ ਚਾਰ ਪ੍ਰਬੀਨ॥**
**ਅਕਲੰਕ ਰੂਪ ਅਪਾਰ॥ ਅਨਛਿੱਜ ਤੇਜ ਉਦਾਰ॥੧॥੩੧॥**
**ਅਨਭਿੱਜ ਰੂਪ ਦੁਰੰਤ॥ ਸਭ ਜਗਤ ਭਗਤ ਮਹੰਤ॥**
**ਜਸ ਤਿਲਕ ਭੂਭ੍ਰਿਤ ਭਾਨ॥ ਦਸ ਚਾਰ ਚਾਰ ਨਿਧਾਨ॥੨॥੩੨॥**

ਅਲੇਖ, ਅਭੇਖ, ਅਦੋਖ ਤੇ ਅਦ੍ਵੈਖ ਅਕਾਲ ਪੁਰਖ ਹੀ ਸਰਗੁਣ ਹੋਕੇ ਜਲ, ਥਲ, ਬਨ, ਪਹਾੜ, ਕੰਧਰਾ, ਧਰਤੀ, ਆਕਾਸ਼, ਲੋਕ, ਪਰਲੋਕ ਦੇ ਸਭ ਪਾਸਾਰੇ ਵਿੱਚ ਪਸਰਿਆ ਹੋਇਆ ਹੈ :

**ਜਲੇ ਹਰੀ॥ ਥਲੇ ਹਰੀ॥ ਉਰੇ ਹਰੀ॥ ਬਨੇ ਹਰੀ॥੧॥੫੧॥**
**ਗਿਰੇ ਹਰੀ॥ ਗੁਫੇ ਹਰੀ॥ ਛਿਤੇ ਹਰੀ॥ ਨਭੇ ਹਰੀ॥੨॥੫੨॥**
**ਈਹਾਂ ਹਰੀ॥ ਊਹਾਂ ਹਰੀ॥ ਜਿਮੀ ਹਰੀ॥ ਜਮਾ ਹਰੀ॥੩॥੫੩॥**
**ਅਲੇਖ ਹਰੀ॥ ਅਭੇਖ ਹਰੀ॥ ਅਦੋਖ ਹਰੀ॥ ਅਦ੍ਵੈਖ ਹਰੀ॥੪॥੫੪॥**

ਅਕਾਲ ਪੁਰਖ 'ਹਰੀ' ਨੂੰ ਹੀ 'ਤੁਹੀਂ' ਕਹਿਕੇ ਉਸ ਦੀ ਬੇਅੰਤਤਾ ਦੀ ਉਸਤਤ ਵਿੱਚ ਮਗਨਾਨੰਧ ਹੋਕੇ ਉਚਰਿਆ ਹੈ :

**ਜਲਸ ਤੁਹੀਂ॥ ਥਲਸ ਤੁਹੀਂ॥ ਨਦਿਸ ਤੁਹੀਂ॥ ਨਦਸ ਤੁਹੀਂ॥੧੩॥੬੩॥**
**ਬ੍ਰਿਛਸ ਤੁਹੀਂ॥ ਪਤਸ ਤੁਹੀਂ॥ ਛਿਤਸ ਤੁਹੀਂ॥ ਉਰਧਸ ਤੁਹੀਂ॥੧੪॥੬੪॥**
**ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੧੯॥੬੯॥**
**ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੨੦॥੭੦॥**

ਗੁਰਬਾਣੀ ਵਿੱਚ ਵੀ ਅਕਾਲ ਪੁਰਖ ਨੂੰ 'ਤੂਹੈ ਤੂਹੈ' ਕਹਿਕੇ ਸਭ ਥਾਈਂ ਉਸ ਦੀ ਵਿਆਪਕ ਹੋਂਦ ਦੇ ਗੁਣ ਗਾਏ ਗਏ ਹਨ :

**੧. ਕਰਨ ਕਰਾਵਨ ਸਭੁ ਤੂ ਹੈ ਤੂ ਹੈ ਨਾਹੀ ਕਿਛੁ ਅਸਾੜਾ॥**

(ਮਾਰੂ ਸੋਲਹੇ ਮ. ੫, ਪੰਨਾ ੧੦੮੧)

(v) ਅਕਾਲ ਪੁਰਖ ਹੀ ਕਰਤਾ, ਭਰਤਾ ਤੇ ਹਰਤਾ ਹੋਕੇ ਸਭ ਨੂੰ ਪੈਦਾ ਕਰਨ ਵਾਲਾ, ਸਭ ਦੀ ਪ੍ਰਤਿਪਾਲਣਾ ਕਰਨ ਵਾਲਾ ਤੇ ਸਭ ਦਾ ਅੰਤ ਕਰਨ ਵਾਲਾ ਹੈ

**ਸਰਬ ਕਰਤਾ ਸਰਬ ਹਰਤਾ ਸਰਬ ਤੇ ਅਨਕਾਮ ॥**
**ਸਰਬ ਖੰਡਨ ਸਰਬ ਦੰਡਣ ਸਰਬ ਕੇ ਨਿਜ ਭਾਮ ॥**
**ਸਰਬ ਭੁਗਤਾ ਸਰਬ ਜੁਗਤਾ ਸਰਬ ਕਰਮ ਪ੍ਰਬੀਨ ॥**
**ਸਰਬ ਖੰਡਣ ਸਰਬ ਦੰਡਣ ਸਰਬ ਕਰਮ ਅਧੀਨ ॥੧੫॥੧੯੫॥**

ਅਕਾਲ ਪੁਰਖ-ਹੀ ਬ੍ਰਹਮੰਡ ਦੀਆਂ ਸਭ ਜੂਨਾਂ ਤੇ ਜਾਤੀਆਂ ਦੀ ਰਚਨਾ ਦਾ ਕਰਤਾ ਹੈ ਅਤੇ ਸ੍ਰਿਸ਼ਟੀ ਦਾ ਪਾਸਾਰਾ ਕਰਕੇ ਕਾਦਰ ਕ੍ਰਿਪਾਲ ਹੋਕੇ ਸਭ ਦਾਤਾਂ ਦੇ ਭੰਡਾਰ ਬਖ਼ਸ਼

ਰਿਹਾ ਹੈ:

**ਜਿਹ ਅੰਡਜ ਸੇਤਜ ਜੇਰ ਰਜੰ॥**
**ਰਚਿ ਭੂਮ ਅਕਾਸ ਪਤਾਲ ਜਲੰ॥**
**ਰਚਿ ਪਾਵਕ ਪਉਣ ਪ੍ਰਚੰਡ ਬਲੀ॥**
**ਬਨ ਜਾਸੁ ਕੀਓ ਫਲ ਫੂਲ ਕਲੀ॥੧੧॥੧੫੧॥**
**ਭੂਅ ਮੇਰ ਅਕਾਸ ਨਿਵਾਸ ਛਿਤੰ॥**
**ਰਚਿ ਰੋਜ ਇਕਾਦਸ ਚੰਦ੍ ਬ੍ਰਿਤੰ॥**
**ਦੁਤਿ ਚੰਦ ਦਿਨੀ ਸਹਿ ਦੀਪ ਦਈ॥**
**ਜਿਹ ਪਾਵਕ ਪੌਨ ਪ੍ਰਚੰਡ ਮਈ॥੧੨॥੧੫੨॥**

. . . . . . . . . . . . . . . . . . . . . . . . . .

**ਕਰਤਾ ਕਰੀਮ ਕਾਦਰ ਕ੍ਰਿਪਾਲ॥ ਅਦ੍ਵੈ ਅਭੂਤ ਅਨਭੈ ਦਿਆਲ॥**
**ਦਾਤਾ ਦੁਰੰਤ ਦੁਖ ਦੋਖ ਰਹਿਤ॥ ਜਿਹ ਨੇਤਿ ਨੇਤਿ ਸਭ ਬੇਦ ਕਹਤ॥੨॥੨੩੨॥**

ਸਾਰੀ ਸ੍ਰਿਸ਼ਟੀ ਤੇ ਸਭ ਕੁਝ ਦੀ ਹੋਂਦ ਅਕਾਲ ਪੁਰਖ ਦੇ ਹੁਕਮ ਵਿੱਚ ਹੈ ਅਤੇ ਸਭ ਕੁਝ ਉਸ ਦੇ ਹੁਕਮ ਵਿੱਚ ਹੀ ਸਮੇਂ ਨਾਲ ਉਸ ਵਿੱਚ ਵਿਲੀਨ ਹੋ ਜਾਂਦਾ ਹੈ, ਜਿਵੇਂ ਅਗਨੀ ਵਿਚੋਂ ਨਿਕਲੀਆਂ ਚਿੰਗਾਰੀਆਂ ਅੱਗ ਵਿੱਚ, ਮਿੱਟੀ ਵਿਚੋਂ ਉਠੇ ਧੂੜ ਦੇ ਜ਼ੱਰੇ ਮਿੱਟੀ ਵਿੱਚ ਜਾਂ ਨਦੀ ਦੇ ਜਲ ਤੋਂ ਉਠੀਆਂ ਤਰੰਗਾਂ ਪਾਣੀ ਵਿੱਚ ਹੀ ਮਿਲ ਜਾਂਦੀਆਂ ਹਨ :

**ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ**
**ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ॥**
**ਜੈਸੇ ਏਕ ਧੂਰਿ ਕੇ ਅਨੇਕ ਧੂਰ ਪੂਰਤ ਹੈ**
**ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ॥**
**ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈ**
**ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗ਼ੇ॥**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ**
**ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥੧੭॥੮੭॥**

. . . . . . . . . . . . . . . . . . . . . . . . . .

**ਲੋਕ ਚੱਤ੍ਰਦਸ ਖੇਲ ਰਚਾਇਓ॥ ਬਹੁਰ ਆਪ ਹੀ ਬੀਚ ਮਿਲਾਇਓ॥੬॥**

ਗੁਰਬਾਣੀ ਵਿੱਚ ਵੀ ਸਮਝਾਇਆ ਹੈ ਕਿ ਅਕਾਲ ਪੁਰਖ ਹੀ ਸਭ ਦਾ ਕਰਤਾ ਹੈ ਅਤੇ ਉਹ ਰੂਪ-ਰਹਿਤ ਹੁੰਦਿਆਂ ਵੀ ਸਰਬਤ੍ਰ ਵਿੱਚ 'ਸੁੰਦਰ ਰਸਾਲ' ਹੋਕੇ ਵੱਸਦਿਆਂ ਪ੍ਰਤਿਪਾਲਣਾ ਕਰਦਾ ਹੈ ਤੇ ਸਭ ਕੁਝ ਨੂੰ ਆਪਣੇ ਵਿੱਚ ਵਿਲੀਨ ਕਰਦਾ ਹੈ :

**੧. ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ॥**

(ਭੈਰਉ ਮ. ੧, ਪੰਨਾ ੧੧੨)

**੨. ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ ॥ਰਹਾਉ॥**
**ਨਹ ਦੂਰਿ ਪੂਰਿ ਹਜੂਰਿ ਸੰਗੇ॥ ਸੁੰਦਰ ਰਸਾਲ ਤੂ॥**

ਨਹ ਬਰਨ ਬਰਨ ਨਹ ਕੁਲਹ ਕੁਲ॥ ਨਾਨਕ ਪ੍ਰਭ ਕ੍ਰਿਪਾਲ ਤੂ॥

(ਸਾਰੰਗ ਮ. ੫, ਪੰਨਾ ੧੨੩੧)

੩. ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰਪੰਚ ਬਧਾਵਨੁ॥

(ਮਾਰੂ ਕਬੀਰ ਜੀ, ਪੰਨਾ ੧੧੦੪)

(vi) ਜੋਤਿ-ਸਰੂਪ ਅਕਾਲ ਪੁਰਖ 'ਲੋਕ ਚਤ੍ਰਦਸ ਖੇਲ ਰਚਾਇਓ' ਭਾਵ ਜਗਤ ਲੀਲ੍ਹਾ ਦੇ ਖੇਲ ਦੀ ਰਚਨਾ ਕਰਕੇ ਸਭ ਥਾਵਾਂ ਉਤੇ ਬੇਅੰਤ ਵਿਰੋਧਾਭਾਸੀ ਲੱਗਣ ਵਾਲੇ ਰੂਪਾਂ ਵਿੱਚ ਵਿਚਰ ਰਿਹਾ ਹੈ। ਅਕਾਲ ਪੁਰਖ ਹੀ ਸੁਚੇਤ ਤੇ ਅਚੇਤ, ਦਾਤਾ ਤੇ ਮੰਗਤਾ, ਜੱਛ ਤੇ ਗੰਧ੍ਰਬ, ਪਿਸਾਚ ਤੇ ਪ੍ਰੇਤ, ਦੇਵਤਿਆਂ ਦਾ ਸੰਗੀ ਤੇ ਦਾਨਵਾਂ ਨੂੰ ਹੰਕਾਰ ਮਤ ਦੇਣ ਵਾਲਾ, ਹਿੰਦੂ ਤੇ ਤੁਰਕ, ਵੇਦ ਬਾਣੀ ਤੇ ਕੋਕ ਦੀ ਕਹਾਣੀ, ਸੁਵਿਚਾਰੀ ਤੇ ਕੁਵਿਚਾਰੀ, ਨਿਜ ਨਾਰੀ ਦਾ ਪ੍ਰੇਮੀ ਤੇ 'ਪਰ ਨਾਰਿ ਕੇ ਨਿਕੇਤ' ਹੋਕੇ 'ਤ੍ਰਿਗੁਨ ਅਤੀਤ' ਤੇ 'ਸਰਗੁਨ ਸਮੇਤ ਹੋ' ਵਿਚਰ ਰਿਹਾ ਹੈ :

ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰ ਕੀਓ
ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ॥
ਕਤਹੂੰ ਭਿਖਾਰੀ ਹੁਇ ਕੈ ਮਾਂਗਤ ਫਿਰਤ ਭੀਖ
ਕਹੂੰ ਮਹਾਂ ਦਾਨ ਹੁਇ ਕੈ ਮਾਂਗਿਓ ਧਨ ਦੇਤ ਹੋ॥
ਕਹੂੰ ਮਹਾਂ ਰਾਜਨ ਕੋ ਦੀਜਤ ਅਨੰਤ ਦਾਨ
ਕਹੂੰ ਮਹਾਂ ਰਾਜਨ ਤੇ ਛੀਨ ਛਿਤ ਲੇਤ ਹੌਂ॥
ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥॥੧॥੧੧॥

. . . . . . . . . . . . . . . . . . . . . . .

ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ
ਕਹੂੰ ਦਾਨਵਾਨ ਕੋ ਗੁਮਾਨ ਮਤ ਦੇਤ ਹੋ॥
ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ
ਕਹੂੰ ਇੰਦ੍ਰ ਪਦਵੀ ਛਿਪਾਇ ਛੀਨ ਲੇਤ ਹੋ॥
ਕਤਹੂੰ ਬਿਚਾਰ ਅਬਿਚਾਰ ਕੋ ਬਿਚਾਰਤ ਹੋ
ਕਹੂੰ ਨਿਜ ਨਾਰ ਪਰ ਨਾਰ ਕੇ ਨਿਕੇਤ ਹੋ॥
ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥੩॥੧੩॥

ਅਕਾਲ ਪੁਰਖ ਹੀ 'ਕਹੂੰ ਸਸਤ੍ਰਧਾਰੀ' ਤੇ 'ਕਹੂੰ ਬਿਦਿਆ ਕੇ ਬਿਚਾਰੀ' ਭਾਵ ਸ਼ਸਤ੍ਰਧਾਰੀ ਯੋਧਾ ਤੇ ਵਿਦਿਆ ਦਾ ਪੰਡਤ, ਜਤੀ ਤੇ ਕਾਮੀ, ਜੋਗੀ ਤੇ ਵੈਰਾਗੀ, ਛਤ੍ਰੀ ਤੇ ਸਿਪਾਹੀ, ਰਾਗ, ਨ੍ਰਿਤ ਤੇ ਚਿੱਤ੍ਰਕਲਾ ਦਾ ਭੰਡਾਰ ਤੇ 'ਕਹੂੰ ਮਦ ਪਾਨ' ਕਰਨ ਵਾਲਾ, 'ਸੁਧਤਾ ਕੀ ਸਾਰ' ਤੇ 'ਕੁਤਸਤ ਕੁਕਰਮ' ਕਰਨ ਵਾਲਾ, ਕੰਗਾਲ ਤੇ ਧਨਵਾਨ ਹੈ. ਜੋ 'ਕਹੂੰ ਮਹਾਸੂਰ ਹੁਇਕੈ ਮਾਰਤ ਮਵਾਸਨ ਕੋ' ਭਾਵ ਵੱਡਾ ਸੂਰਮਾ ਹੋਕੇ ਵੈਰੀਆਂ ਨੂੰ ਮਾਰਨ ਵਾਲਾ ਹੈ :

ਕਹੂੰ ਸਸਤ੍ਰਧਾਰੀ ਕਹੂੰ ਬਿਦਿਆ ਕੇ ਬਿਚਾਰੀ
ਕਹੂੰ ਮਾਰਤ ਅਹਾਰੀ ਕਹੂੰ ਨਾਰ ਕੇ ਨਿਕਤੇ ਹੋ॥ . . . . . . .
ਕਹੂੰ ਧਰਮ ਧਾਮੀ ਕਹੂੰ ਸਰਬ ਠਉਰ ਗਾਮੀ
ਕਹੂੰ ਜਤੀ ਕਹੂੰ ਕਾਮੀ ਕਹੂੰ ਦੇਤ ਕਹੂੰ ਲੇਤ ਹੋ॥੪॥੧੪॥ . . . . . . .
ਕਹੂੰ ਗੀਤ ਨਾਦ ਕੇ ਨਿਦਾਨ ਕੌ ਬਿਤਾਵਤ ਹੋ
ਕਹੂੰ ਨ੍ਰਿਤਕਾਰੀ ਚਿਤ੍ਰਕਾਰੀ ਕੇ ਨਿਧਾਨ ਹੋ॥
ਕਤਹੂੰ ਪਯੂਖ ਹੁਇ ਕੈ ਪੀਵਤ ਪਿਵਾਵਤ ਹੋ
ਕਤਹੂੰ ਮਯੂਖ ਊਖ ਕਹੂੰ ਮਦ ਪਾਨ ਹੋ॥
ਕਹੂੰ ਮਹਾਸੂਰ ਹੁਇ ਕੈ ਮਾਰਤ ਮਵਾਸਨ ਕੌ
ਕਹੂੰ ਮਹਾਦੇਵ ਦੇਵਤਾਨ ਕੇ ਸਮਾਨ ਹੋ॥੬॥੧੬॥
ਕਹੂੰ ਦੇਵ ਧਰਮ ਕਹੂੰ ਸਾਧਨਾ ਕੇ ਹਰਮ
ਕਹੂੰ ਕੁਤਸਤ ਕੁਕਰਮ ਕਹੂੰ ਧਰਮ ਕੇ ਪ੍ਰਕਾਰ ਹੋ॥
ਕਹੂੰ ਪਉਨ ਅਹਾਰੀ ਕਹੂੰ ਬਿਦਿਆ ਕੇ ਬਿਚਾਰੀ
ਕਹੂੰ ਜੋਗੀ ਜਤੀ ਬ੍ਰਹਮਚਾਰੀ ਨਰ ਕਹੂੰ ਨਾਰ ਹੋ॥
ਕਹੂੰ ਛਤ੍ਰਧਾਰੀ ਕਹੂੰ ਛਾਲਾ ਧਰੇ ਛੈਲ ਭਾਰੀ
ਕਹੂੰ ਛਕਵਾਰੀ ਕਹੂੰ ਛਲ ਕੇ ਪ੍ਰਕਾਰ ਹੋ॥੭॥੧੭॥

ਗੁਰਬਾਣੀ ਵਿੱਚ ਵੀ ਚੋਜੀ-ਸਰੂਪ ਅਕਾਲ ਪੁਰਖ ਦੇ ਚੋਜਾਂ ਦੇ ਵਿਰੋਧਾਭਾਸੀ ਗੁਣਾਂ ਦਾ ਉਲੇਖ ਕਰਦਿਆਂ ਦਰਸਾਇਆ ਹੈ :

੧. ਆਪਹਿ ਕਉਤਕ ਕਰੈ ਅਨਦ ਚੋਜ॥ ਆਪਹਿ ਰਸ ਭੋਗਨ ਨਿਰਜੋਗ॥

(ਗਉੜੀ ਸੁਖਮਨੀ ਮ.੫, ਪੰਨਾ ੨੯੨)

੨. ਤੂ ਵਡ ਰਸੀਆ ਤੂ ਵਡ ਭੋਗੀ॥ ਤੂ ਨਿਰਬਾਣੁ ਤੂਹੈ ਹੀ ਜੋਗੀ॥

(ਮਾਰੂ ਸੋਲਹੇ ਮ.੫, ਪੰਨਾ ੧੦੭੪)

੩. ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥
ਪਿਤਾ ਮੇਰੋ ਬਡੋ ਧਨੀ ਅਗਮਾ ॥
ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ ਰਹਾਉ ॥
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥
ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥੨॥
ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥

(ਗੂਜਰੀ ਮ.੫, ਪੰਨਾ ੫੦੭)

(**vii**) ਸਰਬ ਵਿਆਪਕ ਅਕਾਲ ਪੁਰਖ ਦੀ ਜੋਤਿ ਸਭ ਥਾਈਂ ਤੇ ਸਭਨਾਂ ਵਿੱਚ ਰਮ ਰਹੀ ਹੈ, ਇਸ ਲਈ ਉਹ ਕਿਸੇ ਜਾਤ, ਨਸਲ, ਮਜ਼੍ਹਬ, ਦੇਸ, ਇਲਾਕੇ ਤੱਕ ਮਹਿਦੂਦ ਨਹੀਂ,

ਉਹ ਸਭ ਦਾ ਸਾਂਝਾ ਹੈ। ਉਸਨੂੰ ਤਾਂ ਸਾਰੇ : ਪੂਰਬੀ, ਪੱਛਮੀ, ਹਿੰਗਲਾਜੀ, ਅਰਬੀ, ਫਿਰੰਗੀ, ਮਕਰਾਨੀ, ਕੰਧਾਰੀ, ਕੁਰੈਸੀ, ਤੈਲੰਗੇ, ਮਰਹੱਟੇ, ਮਘੇਲੇ, ਬੰਗਾਲੀ, ਦਿਹਲਵੀ, ਰੁਹੇਲੇ, ਬੁੰਦੇਲੇ, ਚੀਨੀ, ਮਚੀਨੀ, ਦ੍ਰਾਵੜ, ਤਿੱਬਤੀ ਆਦਿ ਧਿਆਉਂਦੇ ਹਨ :

ਪੂਰਬੀ ਨ ਪਾਰ ਪਾਵੈਂ ਹਿੰਗੁਲਾ ਹਿਮਾਲੇ ਧਿਆਵੈਂ
ਗੋਰ ਗਰਦੇਜੀ ਗੁਨ ਗਾਵੈਂ ਤੇਰੇ ਨਾਮ ਹੈਂ॥
ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤੇਕ ਬਾਧੈ
ਆਰਬ ਕੇ ਆਰਬੀ ਅਰਾਧੈਂ ਤੇਰੇ ਨਾਮ ਹੈਂ॥
ਫਰਾ ਕੇ ਫਿਰੰਗੀ ਮਾਨੈ ਕੰਧਾਰੀ ਕੁਰੇਸੀ ਜਾਨੈ
ਪਛਮ ਕੇ ਪਛਮੀ ਪਛਾਨੈ ਨਿਜ ਕਾਮ ਹੈਂ॥
ਮਰਹਟਾ ਮਘੇਲੇ ਤੇਰੀ ਮਨ ਸੋਂ ਤਪਸਿਆ ਕਰੈ
ਦ੍ਰਿੜਵੈ ਤਿਲੰਗੀ ਪਹਚਾਨੈ ਧਰਮ ਧਾਮ ਹੈਂ॥੨॥੨੫੪॥
ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ
ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ॥
ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ
ਬੀਰ ਬੰਗ ਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ॥
ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨ੍ਯਾਵੈ
ਤਿੱਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ॥
ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ
ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈਂ॥੩॥੨੫੫॥

ਅਕਾਲ ਪੁਰਖ ਜੋ ਹਰ ਥਾਂ ਸਰਬ ਵਿਆਪਕ ਹੈ, ਦੀ ਕੀਰਤੀ ਤੇ ਸ਼ੋਭਾ ਸਾਗਰ, ਪਹਾੜ, ਸੁਮੇਰ ਤੇ ਕੈਲਾਸ਼ ਪਰਬਤ, ਗੰਗਾ, ਜਮੁਨਾ, ਰੂਸ, ਹੁਸੈਨਾਬਾਦ, ਕਮਾਊਂਗੜ੍ਹ, ਹਾਜੀਪੁਰ, ਪਲਾਉਮਗੜ੍ਹ, ਰਾਮਪੁਰ, ਸੁਰੰਗਾਬਾਦ, ਚਾਂਦਾਗੜ੍ਹ, ਕਾਸ਼ੀ, ਚੰਦੇਰੀ ਕੋਟ ਆਦਿ ਸਭ ਥਾਈਂ ਚੰਬੇਲੀ ਦੇ ਫੁੱਲ ਦੀ ਸੁਗੰਧੀ ਸਮਾਨ ਫੈਲ ਰਹੀ ਹੈ। ਉਸ ਨੇ ਹਰ ਥਾਂ ਨੂੰ ਕੋਈ ਵਿਸ਼ੇਸ਼ਤਾ ਬਖ਼ਸ਼ੀ ਹੋਈ ਹੈ ਅਤੇ ਉਹ ਰੰਗਾਂ-ਰੰਗੀ ਰੂਪਾਂ ਵਿੱਚ ਹਰੇਕ ਥਾਂ ਪ੍ਰਕਾਸ਼ਮਾਨ ਹੈ:

ਛੀਰ ਕੈਸੀ ਛੀਰਾ ਵਧਿ ਛਾਤ ਕੈਸੀ ਛੱਤ੍ਰਾਨੇਰ
ਛਪਾਕਰ ਕੈਸੀ ਛਬਿ ਕਾਲਿੰਦ੍ਰੀ ਕੇ ਕੂਲ ਕੈ॥
ਹੰਸਨੀ ਸੀ ਸੀਹਾ ਰੂਮ ਹੀਰਾ ਸੀ ਹੁਸੈਨਾਬਾਦ
ਗੰਗਾ ਕੈਸੀ ਧਾਰ ਚਲੀ ਸਾਤੋ ਸਿੰਧ ਰੂਲ ਕੈ॥
ਪਾਰਾ ਸੀ ਪਲਾਊਗਢ ਰੂਪਾ ਕੈਸੀ ਰਾਮਪੁਰ
ਸੋਰਾ ਸੀ ਸੁਰੰਗਾਬਾਦ ਨੀਕੇ ਰਹੀ ਝੂਲ ਕੈ॥
ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾਗੜ੍ਹ
ਕੀਰਤਿ ਤਿਹਾਰੀ ਰਹੀ ਮਾਲਤੀ ਸੀ ਫੂਲ ਕੈ॥੧੨॥੨੬੪॥
ਫਟਕ ਸੀ ਕੈਲਾਸ ਕਮਾਊਂਗੜ੍ਹ ਕਾਂਸੀਪੁਰ

ਸੀਸਾ ਸੀ ਸੁਰੰਗਾਬਾਦ ਨੀਕੈ ਸੋਹੀਅਤੁ ਹੈ॥
ਹਿਮਾ ਸੀ ਹਿਮਾਲੈ ਹਰ ਹਾਰ ਸੀ ਹੱਲਬਾ ਨੇਰ
ਹੰਸ ਕੈਸੀ ਹਾਜੀਪੁਰ ਦੇਖੇ ਮੋਹੀਅਤੁ ਹੈ॥
ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦ੍ਰਾਗਿਰ
ਚਾਂਦਨੀ ਸੀ ਚਾਂਦਾਗੜ੍ਹ ਜੌਨ ਜੋਹੀਅਤੁ ਹੈ॥
ਗੰਗਾ ਸਮ ਗੰਗਧਾਰ ਬਕਾਨ ਸੀ ਬਲਿੰਦਾਵਾਦ
ਕੀਰਤਿ ਤਿਹਾਰੀ ਕੀ ਉਜਿਆਰੀ ਸੋਹੀਅਤੁ ਹੈ॥੩॥੨੬੫॥

ਅਕਾਲ ਪੁਰਖ ਜੋ ਹਰ ਥਾਂ ਕਿਸੇ ਨਾ ਕਿਸੇ ਰੂਪ ਵਿੱਚ ਪ੍ਰਫੁੱਲਤ ਹੋਕੇ ਸੋਭ ਰਿਹਾ ਹੈ, ਉਸ ਦੇ ਤੇਜ ਦਾ ਪ੍ਰਕਾਸ਼ ਤੇ ਪ੍ਰਤਾਪ ਸਭ ਪਾਸੇ ਫੈਲਿਆ ਹੋਇਆ ਹੈ :

ਜਹ ਤਹ ਮਹੀਪ ਬਨ ਤਨ ਪ੍ਰਫੁਲ ॥ ਸੋਭਾ ਬਸੰਤ ਜਹ ਤਹ ਪ੍ਰਡੁੱਲ ॥
ਬਨ ਤਨ ਦੁਰੰਤ ਖਗ ਮ੍ਰਿਗ ਮਹਾਨ ॥ ਜਹ ਤਹ ਪ੍ਰਫੁੱਲ ਸੁੰਦਰ ਸੁਜਾਨ ॥੨॥੨੬੮॥
ਜਹੰ ਤਹੰ ਬਿਲੋਕਿ ਤਹੰ ਤਹੰ ਪ੍ਰਸੋਹ॥ ਆਜਾਨੁ ਬਾਹੁ ਅਮਿਤੋਜ ਮੋਹ ॥
ਰੋਸੰ ਬਿਰਹਤ ਕਰਣਾ ਨਿਧਾਨ ॥ ਜਹੰ ਤਹੰ ਪ੍ਰਫੁੱਲ ਸੁੰਦਰ ਸੁਜਾਨ ॥੪॥੨੭੦॥
ਜਗਮਗਤ ਤੇਜ ਪੂਰਨ ਪ੍ਰਤਾਪ ॥ ਅੰਬਰ ਜਿਮੀਨ ਜਿਹ ਜਪਤ ਜਾਪ ॥੫॥੨੭੧॥
ਸਾਤੋ ਅਕਾਸ ਸਾਤੋ ਪਤਾਰ ॥ ਬਿਥਰਿਓ ਅਦਿਸਟ ਜਿਹ ਕਰਮ ਜਾਰਿ ॥

ਗੁਰਬਾਣੀ ਵਿੱਚ ਵੀ ਦੱਸਿਆ ਹੈ ਕਿ ਜਿੱਧਰ-ਕਿੱਧਰ ਵੇਖੋ, ਉੱਥੇ ਹੀ ਅਕਾਲ ਪੁਰਖ ਦੀ ਸ਼ੋਭਾ ਸੁਭਾਇਮਾਨ ਹੈ, ਹੋਰ ਕਿਸੇ ਦੀ ਨਹੀਂ :

੧. ਜਤ ਜਤ ਦੇਖਉ ਤਤ ਤਤ ਤੁਮ ਹੀ ਅਵਰੁ ਨ ਦੁਤੀਆ ਗਾਇਆ॥
(ਮਾਰੂ ਮ. ੧, ਪੰਨਾ ੧੦੪੦)

੨. ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ ਪ੍ਰਭ ਏਕੋ ਪੁਰਖ ਨਿਰਾਰੇ॥
ਸਹਸ ਮੂਰਤਿ ਏਕੋ ਪ੍ਰਭ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ॥
(ਨਟ ਅਸਟਪਦੀਆ ਮ. ੪, ਪੰਨਾ ੯੮੦)

੩. ਘਟਿ ਘਟਿ ਬਸੰਤ ਬਾਸੁਦੇਵਹ ਪਾਰਬ੍ਰਹਮ ਪਰਮੇਸੁਰਹ॥
ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ॥
(ਸਲੋਕ ਸਹਸਕ੍ਰਿਤੀ ਮ. ੫, ਪੰਨਾ ੧੩੫੬)

੪. ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥ਉਰਝਿ ਰਹਿਓ ਸਭ ਸੰਗ ਅਨੂਪ ਰੂਪਾਵਤੀ॥
(ਫੁਨਹੇ ਮ. ੫, ਪੰਨਾ ੧੩੬੧)

(viii) ਅਕਾਲ ਪੁਰਖ ਜੋ ਸਰਬ-ਵਿਆਪਕ ਹੈ, ਹੀ ਗਿਆਨ ਦਾ ਭੰਡਾਰ ਹੋਕੇ 'ਬਿਬੇਕ ਬੁੱਧਿ' ਸਰੂਪ ਵੀ ਹੈ। ਬੁੱਧੀ ਦਾ ਚਮਤਕਾਰ ਉਸ ਅਕਾਲ ਪੁਰਖ ਦਾ ਪ੍ਰਤਾਪ ਹੈ, ਜਿਸ ਨੇ ਸਾਰੇ ਗਿਆਨ ਤੇ ਦਰਸ਼ਨ ਨੂੰ ਪੈਦਾ ਕੀਤਾ ਹੈ ਅਤੇ ਉਹੀ ਗਿਆਨ ਪ੍ਰਦਾਤਾ ਹੈ :

........... ਮਹਾ ਬੁੱਧਿ ਕੇ ਦਿੱਵਯਾ ਮਹਾਂ ਮਾਨ ਹੂੰ ਕੇ ਮਾਨ ਹੈਂ॥
ਗਿਆਨ ਹੂੰ ਕੇ ਗਿਆਤਾ ਮਹਾ ਬੁੱਧਿਤਾ ਕੇ ਦਾਤਾ ਦੇਵ
ਕਾਲ ਹੂੰ ਕੇ ਕਾਲ ਮਹਾ ਕਾਲ ਹੂੰ ਕੇ ਕਾਲ ਹੈਂ॥੧॥੨੫੩॥ ...........

........... ਸਾਧਨਾ ਕੀ ਸਾਨ ਹੈਂ ਬਿਰਕਤਤਾ ਕੀ ਬਾਨ ਹੈਂ
ਕਿ ਬੁੱਧਿ ਕੋ ਉਦਾਰੁ ਹੈਂ॥੭॥੨੫੯॥
**ਸਿੱਧ ਕੋ ਸਰੂਪ ਹੈਂ ਕਿ ਬੁਧਿ ਕੋ ਬਿਭੂਤਿ ਹੈਂ ........ ॥੮॥੨੬੦॥**

'ਬਿਬੇਕ ਬੁੱਧਿ' ਸਰੂਪ ਅਕਾਲ ਪੁਰਖ ਹੀ ਸਦੀਵ ਸਿੱਧ ਬੁੱਧਿ ਦਾ ਪ੍ਰਤਾਪ ਪੱਤ੍ਰ ਹੈ। ਇੱਥੇ ਇਹ ਧਿਆਨ ਵਿੱਚ ਰੱਖਣਾ ਜ਼ਰੂਰੀ ਹੈ ਕਿ ਜੋ ਜੋਤਿ-ਸਰੂਪ ਅਕਾਲ ਪੁਰਖ ਸਰਬ-ਵਿਆਪਕ ਹੁੰਦਿਆਂ ਚੰਗਿਆਈ ਤੇ ਬੁਰਿਆਈ, ਨੇਕੀ ਤੇ ਬਦੀ, ਪਾਪ ਤੇ ਪੁੰਨ, ਸੁਧਰਮ ਤੇ ਕੁਕਰਮ, ਸੁਰ ਤੇ ਅਸੁਰ, ਪਰਉਪਕਾਰੀ ਤੇ ਦੁਸ਼ਟ ਸਭ ਵਿੱਚ ਵਿਚਰ ਰਿਹਾ ਹੈ, ਉਹੀ ਹਰੇਕ ਨੂੰ ਬਿਬੇਕ ਬੁੱਧੀ ਤੇ ਸੂਝ-ਬੂਝ ਦਾ ਬਖ਼ਸ਼ਣਹਾਰਾ ਹੈ। ਇਸ ਲਈ ਜੋ ਬਿਬੇਕ ਬੁੱਧਿ ਤੇ ਗਿਆਨ ਦੀ ਰੌਸ਼ਨੀ ਵਿੱਚ ਵਿਚਰਦੇ ਹਨ, ਉਹ ਉਨ੍ਹਾਂ ਦੀ ਸੁੱਖ ਸ਼ਾਂਤੀ ਦਾ ਜ਼ਾਮਨ ਹੋ ਜਾਂਦਾ ਹੈ।

(**ix**) ਅਕਾਲ ਪੁਰਖ ਸ਼ੁੱਧਤਾ, ਪਵਿੱਤ੍ਰਤਾ ਤੇ ਸੰਤਾਂ ਦਾ ਰਖਵਾਲਾ ਹੈ :

**ਸੁਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ**
**ਕਿ ਦਾਤਾ ਮਹਾ ਦਾਨ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ॥੮॥੧੮॥**

ਅਕਾਲ ਪੁਰਖ ਹੀ ਸਾਰੇ ਵਿਸ਼ਵ ਨੂੰ ਭਰਨ ਵਾਲਾ, ਬਿਪਤਾਵਾਂ ਨੂੰ ਹਰਨ ਵਾਲਾ ਤੇ ਸਭ ਨੂੰ ਸੁੱਖ ਦੇਣ ਵਾਲਾ ਹੈ :

**ਬਿਸ੍ਵ ਕੋ ਭਰਨ ਹੈਂ ਕਿ ਅਪਦਾ ਕੋ ਹਰਨ ਹੈਂ**
**ਕਿ ਸੁਖ ਕੋ ਕਰਨ ਹੈਂ ਕਿ ਤੇਜ ਕੋ ਪ੍ਰਕਾਸ਼ ਹੈਂ॥॥੧੦॥੨੬੨॥**

ਸੋ 'ਕਰੁਣਾਨਿਧਾਨ ਕਾਰਣ ਸਰੂਪ' ਅਕਾਲ ਪੁਰਖ ਜੋ ਵਿਸ਼ਵ ਨੂੰ ਰਚਣ ਵਾਲਾ, ਸਭ ਦੀ ਪਾਲਣਾ ਕਰਨ ਵਾਲਾ ਤੇ ਕਾਲ ਬਣ ਕੇ ਸਮੇਟਨ ਵਾਲਾ ਹੈ, ਹੀ ਦੀਨਾਂ ਦਾ ਦਿਆਲੂ, ਦੁਸ਼ਟਾਂ ਅਤੇ ਵੈਰੀਆਂ ਦਾ ਬਿਦਾਰਕ ਅਤੇ ਸੰਤਾਂ ਜਾਂ ਭਲੇ ਪੁਰਸ਼ਾਂ ਦਾ ਰੱਖਿਅਕ ਹੈ :

**ਬਿਸ੍ਵਪਾਲ ਜਗਤ ਕਾਲ ਦੀਨ ਦਿਆਲ ਬੈਰੀ ਸਾਲ**
**ਸਦਾ ਪ੍ਰਤਪਾਲ ਜਮ ਜਾਲ ਤੇ ਰਹਤੁ ਹੈਂ॥॥੫॥੭੫॥**
**ਦੁਸਟ ਗੰਜਨ ਸੱਤ੍ਰ ਭੰਜਨ ਪਰਮ ਪੁਰਖ ਪ੍ਰਮਾਥ॥**
**ਦੁਸਟ ਹਰਤਾ ਸ੍ਰਿਸਟ ਕਰਤਾ ਜਗਤ ਮੈ ਜਿਹ ਗਾਥ॥੧੨॥੧੯੨॥**

ਅਕਾਲ ਪੁਰਖ ਜੋ ਸਭ ਦਾ ਰੱਖਿਅਕ ਹੈ, ਦੀਨਾਂ ਤੇ ਸੰਤਾਂ ਭਾਵ ਨੇਕ ਪੁਰਸ਼ਾਂ, ਸ਼ੁੱਧਤਾ ਤੇ ਨੇਕੀ ਦੇ ਵਰਤਾਰੇ ਲਈ ਅਤਿਆਚਾਰੀਆਂ, ਪਾਪੀਆਂ ਤੇ ਹੰਕਾਰੀਆਂ ਨੂੰ ਦਲ ਮਲ ਸੁੱਟਣ ਵਾਲਾ ਹੈ :

**ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ ॥**
**ਪਛ ਪਸੂ ਨਗ ਨਾਗ ਨਰਾਧਪ ਸਰਬ ਸਮੈ ਸਭ ਕੋ ਪ੍ਰਤਿਪਾਰੈ ॥**
**ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲਿ ਕੇ ਨਹੀ ਕਰਮ ਬਿਚਾਰੈ ॥**
**ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥੧॥੨੪੩॥**

ਉਸ ਦੇ ਨਾਲ ਹੀ ਦੱਸਿਆ ਹੈ ਕਿ ਵੱਡੇ-ਵੱਡੇ ਪ੍ਰਤਾਪੀ ਰਾਜੇ, ਗੁਮਾਨ ਤੇ ਮਾਣ-ਮਤੇ ਭੂਪਤ, ਬੀਰ-ਸਿਪਾਹੀਆਂ ਦੀਆਂ ਵਹੀਰਾਂ ਨਾਲ ਦੇਸ ਦੇਸਾਂਤਰਾ ਨੂੰ ਜਿੱਤਣ ਵਾਲੇ ਤੇ

ਵੈਰੀਆਂ ਨੂੰ ਦੱਲਣ ਵਾਲੇ, ਜੋ ਸਭ ਨੂੰ ਨਿਵਾਉਂਦਿਆਂ ਪਾਪ ਤੇ ਜ਼ੁਲਮ ਢਾਹੁੰਦੇ ਹਨ, ਵੀ 'ਏਤੇ ਭਏ ਤੋਂ ਕਹਾਂ ਭਏ ਭੂਪਤਿ ਅੰਤ ਕੋ ਨਾਂਗੇ ਹੀ ਪਾਇ ਪਧਾਰੇ' ਭਾਵ ਅੰਤ ਵਿੱਚ ਇਸ ਸੰਸਾਰ ਤੋਂ ਨੰਗੇ ਪੈਰ ਹੀ ਉਠਦੇ ਹਨ। ਇਤਨੀਆਂ ਵਡਿਆਈਆਂ ਤੇ ਮਾਣ ਵਾਲੇ ਸੂਰਬੀਰ ਤੇ ਭੂਪਤ ਅਕਾਲ ਪੁਰਖ ਨਾਲੋਂ ਟੁੱਟ ਕੇ ਵਿਚਰਦਿਆਂ ਇਕ ਰੱਤੀ ਦੇ ਮੁਲ ਦੇ ਨਹੀਂ ਰਹਿੰਦੇ :

**ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥**
**ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕਉ ਜਾਤ ਨਿਵਾਰੇ ॥**
**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥**
**ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੌ ਨਾਂਗੇ ਹੀ ਪਾਂਇ ਪਧਾਰੇ ॥੨॥੨੨॥**
**ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥**
**ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੈਂ ਹਯਰਾਜ ਹਜਾਰੇ ॥**
**ਭੂਤ ਭਵਿੱਖ ਭਵਾਨ ਕੇ ਭੂਪਤ ਕਉਨ ਗਨੈ ਨਹੀਂ ਜਾਤ ਬਿਚਾਰੇ ॥**
**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ ॥੩॥੨੩॥**

ਅਕਾਲ ਪੁਰਖ ਹੀ 'ਕਾਲ ਹੂੰ ਕੇ ਕਾਲ ਮਹਾਕਾਲ ਹੂੰ ਕੇ ਕਾਲ ਹੈਂ' ਹੋਕੇ ਅੱਸਤ੍ਰਾਂ ਨੂੰ ਚਲਾਉਣ ਵਾਲਾ, ਸੱਤ੍ਰੂਆਂ ਨੂੰ ਜਿੱਤਣ ਵਾਲਾ ਤੇ ਜਮਾਂ ਦੇ ਜਾਲ ਨੂੰ ਕੱਟਣ ਵਾਲਾ ਹੈ :

ਅਤ੍ਰ ਕੇ ਚਲਯਾ ਛਿਤ ਛਤ੍ਰ ਕੇ ਧੱਰਯਾ
ਛਤ੍ਰ ਧਾਰੀਓਂ ਕੇ ਛੱਲਯਾ ਮਹਾ ਸਤ੍ਰਨ ਕੇ ਸਾਲ ਹੈਂ॥
ਦਾਨ ਕੇ ਦਿੱਵਯਾ ਮਹਾ ਮਾਨ ਕੇ ਬੱਢਯਾ
ਅਵਸਾਨ ਕੇ ਦਿੱਵਯਾ ਹੈਂ ਕਟਯਾ ਜਮ ਜਾਲ ਹੈਂ॥੧॥੨੫੩॥

ਅਕਾਲ ਪੁਰਖ ਹੀ ਰਾਜਿਆਂ ਦਾ ਮਹਾਰਾਜਾ, ਦੀਨਾਂ ਤੇ ਦੁੱਖੀਆਂ ਦਾ ਰਖਵਾਲਾ, ਹੰਕਾਰੀਆਂ ਨੂੰ ਗਰਕ ਕਰਨ ਵਾਲਾ 'ਗਨੀਮਨ ਗਿਰਿੰਦਾ' ਹੈ। ਉਹ ਹੋਰ ਕਿਸੇ ਦੇ ਅਧੀਨ ਨਹੀਂ ਹੁੰਦਾ, ਕੇਵਲ ਪੂਰਨ ਪ੍ਰੀਤ ਕਰਨ ਵਾਲੇ ਸੰਤਾਂ ਤੇ ਭਗਤਾਂ ਦੇ ਵੱਸ ਵਿੱਚ ਹੀ ਆਉਂਦਾ ਹੈ। ਉਸ ਪਾਸ ਹਾਥੀ ਦੀ ਚਿੰਘਾੜ ਤਾਂ ਪਲ ਮਗਰੋਂ, ਪਰ ਨਿਮਾਣੀ ਕੀੜੀ ਭਾਵ ਨਿਮਾਣਿਆਂ ਦੀ ਅਰਜੋਈ ਪਹਿਲਾਂ ਹੀ ਪਹੁੰਚ ਜਾਂਦੀ ਹੈ :

**ਹਾਥੀ ਕੀ ਪੁਕਾਰ ਪਲ ਪਾਛੈ ਪਹੁੰਚਤ ਤਾਹਿ**
**ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤੁ ਹੈਂ॥੪॥੨੫੬॥**

ਗੁਰਬਾਣੀ ਵਿੱਚ ਵੀ ਫੁਰਮਾਨ ਹੈ ਕਿ **'ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ'** (ਗੁ.ਗ੍ਰੰ.ਸਾ. ਪੰਨਾ ੨੬੪) ਹੀ **'ਸੁਲਤਾਨ ਖਾਨ ਕਰੇ ਖਿਨ ਖੀਰੇ'** (ਗੁ.ਗ੍ਰੰ.ਸਾ. ਪੰਨਾ ੧੦੭੧) ਭਾਵ ਸੁਲਤਾਨਾਂ ਨੂੰ ਖਿਨ ਵਿੱਚ ਖਤਮ ਕਰਕੇ **'ਗਰੀਬ ਨਿਵਾਜ ਕਰੇ ਪ੍ਰਭੁ ਮੀਰੇ'** ਕਰਨ ਵਾਲਾ ਅਕਾਲ ਪੁਰਖ ਹੀ ਅਨਾਥਾਂ ਦਾ ਨਾਥ ਤੇ ਦੀਨਾਂ ਦਾ ਬੰਧੂ ਹੋਕੇ ਸਦਾ 'ਕਰੁਣਾਮਯਹ' ਕ੍ਰਿਪਾਲ ਸਰੂਪ ਬਣਦਾ ਹੈ :

ਅਨਾਥ ਨਾਥ ਗੋਬਿੰਦਹ ਬਲਹੀਣ ਬਲ ਕੇਸਵਹ॥
ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਮੋਦਰਹ॥

**ਸਰਬਗ੍ਯ ਪੂਰਨ ਪੁਰਖ ਭਗਵਾਨਹ ਭਗਤ ਵਛਲ ਕਰੁਣਾਮਯਹ॥**

(ਸਲੋਕ ਸਹਸਕ੍ਰਿਤੀ ਮ.੫, ਪੰਨਾ ੧੩੫੬)

**(x)** ਅਕਾਲ ਪੁਰਖ 'ਅਚਲ ਮੂਰਤ' ਹੈ, ਪਰ ਬਲਹੀਨ ਨਹੀਂ। ਉਸ ਦਾ ਓਜ ਤੇ ਬਲ ਅਮਿਤ ਹੈ। ਉਸ ਦੀ ਸ਼ਕਤੀ ਅਪਾਰ ਹੈ। ਉਸ ਸ਼ਕਤੀ ਸਰੂਪ ਨੂੰ 'ਨਰ ਕਹੂੰ ਨਾਰਿ ਹੋ' ਕਹਿੰਦਿਆਂ ਪੁਲਿੰਗ ਰੂਪ ਵਿੱਚ ਉਸਦੀ ਭਰਪੂਰ ਉਸਤਤਿ ਕਰਦਿਆਂ ਨਾਲ ਹੀ ਇਸਤ੍ਰੀ ਲਿੰਗ ਦੇ ਰੂਪ ਵਿੱਚ ਉਸਤਤ ਦੁਆਰਾ ਹੋਰ ਸਪਸ਼ਟਤਾ ਨਾਲ ਦ੍ਰਿੜ੍ਹ ਕਰਾਇਆ ਹੈ ਕਿ ਸਰਬ-ਸ਼ਕਤੀਮਾਨ ਅਖੰਡ ਸਰੂਪ ਅਕਾਲ ਪੁਰਖ ਦੀ ਪ੍ਰਚੰਡ ਭਗਵਤੀ ਸ਼ਕਤੀ 'ਜੁਆਲ ਜਯੰਤੀ' ਤੇ 'ਤੇਜ ਪ੍ਰਕਰਖਣ' ਹੋ ਕੇ ਜਗਮਗ ਕਰਦਿਆਂ ਪਾਪਾਂ ਨੂੰ ਨਾਸ ਕਰਨ ਵਾਲੀ, ਸ਼ੁੱਧਤਾ ਬਖ਼ਸ਼ਣ ਵਾਲੀ, ਸੰਤਾਂ ਦਾ ਉਬਾਰ ਕਰਨ ਵਾਲੀ, ਸ੍ਰਿਸ਼ਟੀ ਦੀ ਰੱਖਿਆ ਕਰਨ ਵਾਲੀ, ਡਾਢੇ ਪੁਰਸ਼ਾਂ ਦੇ ਦੱਲਾਂ ਨੂੰ ਦੰਡ ਦੇਣ ਵਾਲੀ, ਦੈਂਤਾਂ ਦਾ ਨਾਸ਼ ਕਰਨ ਵਾਲੀ ਅਤੇ ਜ਼ਾਲਿਮਾਂ ਨੂੰ ਜੜ੍ਹੋਂ ਪੁੱਟ ਦੇਣ ਵਾਲੀ ਹੈ। ਆਦਿ ਕਾਲ ਤੋਂ ਕਲਿਜੁਗ ਪ੍ਰਯੰਤ ਬ੍ਰਹਮੰਡ ਉਤੇ ਇਹੋ ਸ਼ਕਤੀ ਚੰਡ, ਮੁੰਡ, ਧੂਮਰ, ਬ੍ਰਿੜਾਲਾਛ, ਚੱਛਰ, ਮਹਿਖਾਸੁਰ ਵਰਗੇ ਦੈਂਤਾਂ ਦਾ ਨਾਸ ਕਰਨ ਵਾਲੀ ਹੈ ਅਤੇ ਇਸੇ ਸ਼ਕਤੀ ਦੀ ਜੈ ਜੈਕਾਰ ਹੋਣੀ ਹੈ :

**ਦੁਰਜਨ ਦਲ ਦੰਡਣ ਅਸੁਰ ਬਿਹੰਡਨ ਦੁਸ਼ਟ ਨਿਕੰਦਨਿ ਆਦਿ ਬ੍ਰਿਤੇ॥**
**ਚਛਰਾਸੁਰ ਮਾਰਣ ਪਤਿਤ ਉਧਾਰਣਿ ਨਰਕ ਨਿਵਾਰਣਿ ਗੂੜ੍ਹ ਗਤੇ॥**
**ਅਛੇ ਅਖੰਡੇ ਤੇਜ ਪ੍ਰਚੰਡੇ ਖੰਡ ਉਦੰਡੇ ਅਲਖ ਮਤੇ॥**
**ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਛਤ੍ਰ ਛਿਤੇ॥੧੧॥੨੧੧॥**
**ਚੰਡਾਸੁਰ ਚੰਡਣਿ ਮੁੰਡ ਬਿਹੰਡਣਿ ਧੂਮ੍ਰ ਬਿੰਧੁਸਣਿ ਮਹਿਖ ਮਤੇ॥**
**ਦਾਨਵੀਂ ਪ੍ਰਹਾਰਣਿ ਨਰਕ ਨਿਵਾਰਣਿ ਅਧਿਮ ਉਧਾਰਣਿ ਉਰਧ ਅਧੇ॥੨॥੨੧੨॥**

. . . . . . . . . . . . . . . . . . . . . . . . .

**ਬ੍ਰਿੜਲਾਛ ਬਿਹੰਡਣਿ ਚੱਛੁਰ ਦੰਡਣਿ ਤੇਜ ਪ੍ਰਚੰਡਣਿ ਆਦਿ ਬ੍ਰਿਤੇ॥**
**ਸੁਰ ਨਰ ਪ੍ਰਤਿਪਾਰਣਿ ਪਤਿਤ ਉਧਾਰਣਿ ਦੁਸਟ ਨਿਵਾਰਣਿ ਦੋਖ ਹਰੇ॥੧੫॥੨੨੫॥**

ਸਰਬ ਸ਼ਕਤੀਮਾਨ ਦੀ ਅਪਾਰ ਸ਼ਕਤੀ ਹੀ ਆਪਣੇ 'ਅਸ਼ਟਾਇਧ ਚਮਕੈ' ਭਾਵ ਅੱਠਾਂ ਹੱਥਾਂ ਵਿੱਚ ਸੈਹਥੀ, ਘੰਟਾ, ਗਦਾ, ਤ੍ਰਿਸ਼ੂਲ, ਅਸਿ, ਸੰਖ, ਮਰਾਸਨ, ਬਾਨ, ਚਕ੍ਰ, ਧਾਰਨ ਕਰਕੇ 'ਸੁਰ ਨਰ ਪ੍ਰਤਿਪਾਰਣਿ', 'ਪਤਿਤ ਉਧਾਰਣਿ', 'ਦੁਸ਼ਟ ਨਿਵਾਰਣਿ' ਤੇ 'ਦੋਖ ਹਰੇ' ਦਾ ਕਾਰਜ ਕਰਨ ਵਾਲੀ ਹੈ :

**ਅਸਟਾਯੁਧ ਚਮਕੈ ਭੂਖਣ ਦਮਕੈ ਅਤਿਸਤਿ ਝਮਕੈ ਫੁੰਕ ਫਣੰ॥੩॥੨੧੩॥**

. . . . . . . . . . . . . . . . . . . . . . . . .

**ਸਰ ਧਾਰ ਬਿਬਰਖਣਿ ਦੁਸ਼ਟ ਪ੍ਰਕਰਖਣਿ ਪੁਸਟ ਪ੍ਰਹਰਖਣਿ ਦੁਸ਼ਟ ਮਥੇ॥੪॥੨੧੪॥**

. . . . . . . . . . . . . . . . . . . . . . . . .

**ਸੰਕਟੀ ਨਿਵਾਰਨਿ ਅਧਮ ਉਧਾਰਨਿ ਤੇਜ ਪ੍ਰਕਰਖਣਿ ਤੁੰਦ ਤਬੇ॥**
**ਦੂਖ ਦੋਖ ਦਹੰਤੀ ਜ੍ਵਾਲ ਜਯੰਤੀ ਆਦਿ ਅਨਾਦਿ ਅਗਾਧ ਅਛੇ॥**
**ਸੁਧਤਾ ਸਮਰਪਣਿ ਤਰਕ ਬਿਤਕਰਣਿ ਤਪਤ ਪ੍ਰਤਾਪਣਿ ਜਪਤ ਜਿਵੇ॥੧੦॥੨੨੦॥**

ਗੁਰਬਾਣੀ ਵਿੱਚ ਵੀ ਅਕਾਲ ਪੁਰਖ 'ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਉ ਜਗਤ ਦਿਖਾਇਆ' (ਗੁ.ਗ੍ਰੰ.ਸਾ. ਪੰਨਾ ੯੨੧) ਤੇ 'ਆਪੇ ਪੁਰਖ ਆਪੇ ਹੀ ਨਾਰੀ' (ਗੁ.ਗ੍ਰੰ.ਸਾ. ਪੰਨਾ ੧੦੨੦) ਕਹਿੰਦਿਆਂ ਉਲੇਖ ਕੀਤਾ ਹੈ ਕਿ ਅਕਾਲ ਪੁਰਖ ਪਿਤਾ ਵੀ ਹੈ ਤੇ ਮਾਤਾ ਵੀ, ਉਹ ਪੁਲਿੰਗ ਤੇ ਇਸਤ੍ਰੀ ਲਿੰਗ ਅਰਥਾਤ ਲਿੰਗ ਭੇਦ ਤੋਂ ਪਰੇ ਹੈ। ਇਸ ਲਈ ਜਿਸਦਾ ਕੋਈ ਲਿੰਗ ਨਹੀਂ, ਉਸਨੂੰ ਕਿਸੇ ਲਿੰਗ ਵਿੱਚ ਸੰਬੋਧਨ ਕਰ ਲੈਣਾ ਲਿੰਗ ਰਹਿਤ ਮੰਨਣ ਤੁਲ ਹੀ ਹੈ। ਉਸਨੂੰ ਪੁਲਿੰਗ ਰੂਪ ਵਿੱਚ ਪਿਤਾ ਕਹਿ ਲੈਣਾ ਵੈਸਾ ਹੀ ਹੈ, ਜੈਸਾ ਇਸਤ੍ਰੀ ਲਿੰਗ ਰੂਪ ਵਿੱਚ ਮਾਤਾ ਕਹਿਣਾ। ਸਰਬ ਸ਼ਕਤੀਮਾਨ ਅਕਾਲ ਪੁਰਖ ਦੀ ਸ਼ਕਤੀ ਉਸ ਸ਼ਕਤੀ ਤੋਂ ਭਿੰਨ ਨਹੀਂ। ਉਹ ਤਾਂ 'ਨਿਰਭਉ ਸਦਾ ਦਇਆਲ ਹੈ ਸਭਨਾ ਕਰਦਾ ਸਾਰੁ' (ਗੁ.ਗ੍ਰੰ.ਸਾ., ਪੰਨਾ ੨੭) ਭਾਵ ਸਭਨਾਂ ਦੀ ਸਾਰ ਲੈਣ ਵਾਲਾ ਹੈ। ਉਹ ਜਗਤ ਦੇ ਜੀਵਨ ਦੇ ਘਟ-ਘਟ ਵਿੱਚ ਰਮਦਿਆਂ ਦੀਨ-ਦੁਖੀਆਂ ਤੇ ਸੰਤਾਂ ਦੀ ਰੱਖਿਆ ਕਰਦਿਆਂ ਅਸੁਰਾਂ, ਦੁਸ਼ਟਾਂ ਤੇ ਪਾਪੀਆਂ ਦਾ ਨਾਸ ਕਰਨ ਵਾਲਾ ਹੈ:

**ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ॥**
**ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ॥**

(ਮਾਰੂ ਮ. ੫, ਪੰਨਾ ੧੦੮੨)

ਇਵੇਂ 'ਅਕਾਲ ਉਸਤਤਿ' ਵਿੱਚ ਅਕਾਲ ਪੁਰਖ ਦੇ ਅਖੰਡ ਸਰੂਪ ਦੀ ਸ਼ਕਤੀ ਦੀ ਹੀ ਉਸਤਤ ਕੀਤੀ ਗਈ ਹੈ, ਅਕਾਲ ਪੁਰਖ ਤੋਂ ਨਿਖੇੜ ਕੇ ਕਿਸੇ ਵੱਖਰੀ ਸ਼ਕਤੀ ਦੀ ਆਰਾਧਨਾ ਨਹੀਂ ਕੀਤੀ ਜਾ ਰਹੀ। ਅਕਾਲ ਪੁਰਖ ਦੇ ਇਨ੍ਹਾਂ ਗੁਣਾਂ ਦਾ ਕਥਨ 'ਜਾਪੁ' ਸਾਹਿਬ ਵਿੱਚ 'ਨਮੋ ਨਿਤ ਨਾਰਾਇਣੇ', 'ਰਜਾਇਕ ਯਕੀਨੈ', 'ਸਤ੍ਰੰ ਪ੍ਰਣਾਸੀ', 'ਖਲਘਾਇਕ ਹੈਂ', 'ਗਰਬ ਗੰਜਨ', 'ਗਨੀਮੁਲ ਸ਼ਿਕਸਤੈ', 'ਗਰੀਬੁਲ ਪਰਸਤੈ' ਕਹਿੰਦਿਆਂ ਕੀਤਾ ਗਿਆ ਹੈ।

ਸਰਬ ਸ਼ਕਤੀਮਾਨ ਅਕਾਲ ਪੁਰਖ ਦੀ ਸ਼ਕਤੀ ਦੀ ਉਸਤਤ ਕਰਦਿਆਂ ਹੋਰ ਦਰਸਾਇਆ ਹੈ ਕਿ ਜੋਤਿ-ਸਰੂਪ ਅਕਾਲ ਪੁਰਖ ਦੀ ਸਰਬ-ਵਿਆਪਕ ਪ੍ਰਚੰਡ ਤੇਜ ਵਾਲੀ ਸ਼ਕਤੀ ਰੂਪ ਤੇ ਸੁੰਦਰਤਾ ਦੀ ਪੁੰਜ ਹੈ। ਇਹ 'ਦਾੜ੍ਹੀ ਪ੍ਰਦੰਤੇ' (੭॥੨੧੭॥) ਅਰਥਾਤ ਅਨਾਰ ਦੇ ਦਾਣਿਆਂ ਨਾਲੋਂ ਸੁਹਣੇ ਦੰਦਾਂ ਵਾਲੀ, 'ਚੰਦ ਪ੍ਰਕਾਸਣਿ ਸੂਰਜ ਪ੍ਰਤੇਜਣਿ' (੭॥੨੧੭॥) ਅਰਥਾਤ ਚੰਦ੍ਰਮਾ ਨਾਲੋਂ ਵੀ ਵੱਧ ਪ੍ਰਕਾਸ਼ ਵਾਲੀ ਤੇ ਸੂਰਜ ਨਾਲੋਂ ਵੀ ਤਿਖੇ ਤੇਜ ਵਾਲੀ ਹੈ:

**ਅਸੁਰਿ ਬਿਹੰਡਣਿ ਦੁਸਟ ਨਿਕੰਦਣਿ ਪੁਸਟ ਉਦੰਡਣਿ ਰੂਪ ਅਤੇ॥੨॥੨੧੨॥**

. . . . . . . . . . . . . . . . . . . . . . . .

**ਦਾਮਨੀ ਪ੍ਰਹਾਸਨਿ ਸੁ ਛਬਿ ਨਿਵਾਸਨਿ ਸ੍ਰਿਸਟਿ ਪ੍ਰਕਾਸਨਿ ਗੂੜ੍ਹ ਗਤੇ॥੫॥੨੧੫॥**

. . . . . . . . . . . . . . . . . . . . . . . .

**ਦਾੜ੍ਹੀ ਪ੍ਰਦੰਤੇ ਜੋਗ ਜਯੰਤੇ ਮਨੁਜ ਮਥੰਤੇ ਗੂੜ੍ਹ ਕਥੇ॥**
**ਕਰਮ ਪ੍ਰਣਾਸਣਿ ਚੰਦ ਪ੍ਰਕਾਸਣਿ ਸੂਰਜ ਪ੍ਰਤੇਜਣਿ ਅਸਟ ਭੁਜੇ॥੭॥੨੧੭॥**

ਗੁਰਬਾਣੀ ਵਿੱਚ ਅਕਾਲ ਪੁਰਖ ਦੀ ਸੁੰਦਰਤਾ, ਚਮਕ, ਤੇਜ ਦਾ ਉਲੇਖ ਕਰਦਿਆਂ

'ਬਨਮਾਲਾ ਬਿਭੂਖਨ ਕਮਲ ਨੈਨ॥ ਸੁੰਦਰ ਕੁੰਡਲ ਮੁਕਟ ਬੈਨ' (ਮਾਰੂ ਸੋਲਹੇ ਮ.੫, ਪੰਨਾ ੧੦੮੨) ਦੁਆਰਾ ਦੱਸਿਆ ਹੈ ਕਿ ਕਮਲ ਸਮਾਨ ਨੈਣਾ ਵਾਲਾ ਅਕਾਲ ਪੁਰਖ ਹਾਰਾਂ, ਜ਼ੇਵਰਾਂ ਨਾਲ ਸ਼ਿੰਗਾਰਿਆ, ਸੁੰਦਰ ਕੁੰਡਲ ਤੇ ਮੁਕਟ ਸਜਾਈ ਮਧੁਰ ਬਚਨ ਬੋਲਣ ਵਾਲਾ ਹੈ। ਇਸੇ ਤਰ੍ਹਾਂ 'ਜਾਪੁ' ਸਾਹਿਬ ਵਿੱਚ ਵੀ 'ਆਸੋਕ ਬਰਨੇ', 'ਹੁਸਨਲ ਜਮਾਲ ਹੈਂ', 'ਹੁਸਨਲ ਚਰਾਗ ਹੈਂ', 'ਨਮੋ ਤੇਜ ਤੇਜੇ' ਕਹਿੰਦਿਆਂ ਅਕਾਲ ਪੁਰਖ ਦੇ ਹੁਸਨ, ਸ਼ਿੰਗਾਰ ਤੇ ਪ੍ਰਚੰਡ ਤੇਜ ਦੀ ਉਸਤਤੀ ਹੀ ਹੋਈ ਹੈ।

ਅਕਾਲ ਪੁਰਖ ਭਗਵੰਤ ਦੀ ਇਹ ਸ਼ਕਤੀ ਭਗਵੰਤ ਤੋਂ ਕੋਈ ਵੱਖਰੀ ਸੱਤਾ ਨਹੀਂ, ਜਿਸਨੂੰ ਕਈ ਭੁਲੇਖੇ ਨਾਲ ਚੰਡੀ, ਦੁਰਗਾ ਜਾਂ ਭਵਾਨੀ ਦੇ ਰੂਪ ਵਿੱਚ ਮੰਨਦੇ ਹਨ। ਅਕਾਲ ਉਸਤਤਿ ਦੇ ਤਾਂ ਮੁੱਢ ਵਿੱਚ ਹੀ ਸਪਸ਼ਟ ਕੀਤਾ ਹੈ ਕਿ ਭਵਾਨੀ ਜਾਂ ਦੁਰਗਾ ਤਾਂ ਅਕਾਲ ਪੁਰਖ ਦੇ ਚਰਨਾਂ ਦੀ ਦਾਸੀ ਹੈ :

**ਅਨਹਦ ਰੂਪ ਅਨਾਹਦ ਬਾਨੀ॥ ਚਰਨ ਸਰਨ ਜਿਹ ਬਸਤ ਭਵਾਨੀ॥੫॥**

ਦੇਵੀ-ਦੇਵਤੇ ਅਕਾਲ ਪੁਰਖ ਦੇ ਹੁਕਮ ਵਿੱਚ ਹੋਰ ਮੱਨੁਖਾਂ ਵਾਗੂੰ ਇਸ ਸੰਸਾਰ ਵਿੱਚ ਆਉਂਦੇ ਜਾਂਦੇ ਹਨ ਅਤੇ ਇਹ ਦੂਸਰੇ ਮੱਨੁਖਾਂ ਦੀ ਤਰ੍ਹਾਂ ਪ੍ਰਭੂ ਅੰਸ਼ ਹਨ ਅਤੇ ਅੰਸ਼ ਕਦੇ ਸਮੁੱਚ ਨਹੀਂ ਹੁੰਦਾ। 'ਆਦਿ ਅਨੀਲ ਅਗਾਧ ਅਭੇ' ਕੇਵਲ ਸਰਬ ਸ਼ਕਤੀਮਾਨ ਅਕਾਲ ਪੁਰਖ ਹੀ ਹੈ, ਜਿਸਦੀ ਤੱਤ-ਰਹਿਤ ਭਗਵਤੀ ਸ਼ਕਤੀ 'ਸਭ ਠਉਰਿ ਨਿਵਾਸਨ ਬਾਇ ਅਕਾਸ ਪਤਾਲ ਜਲੰ' ਵਿੱਚ ਸਭ ਥਾਂ ਰਮ ਰਹੀ ਹੈ।

ਗੁਰਬਾਣੀ ਵਿੱਚ ਵੀ ਇਸੇ ਤਰ੍ਹਾਂ ਜਿੱਥੇ ਕਿੱਥੇ ਪਰਮੇਸ਼ਰ ਦੀ ਸ਼ਕਤੀ, ਤਾਕਤ, ਬਲ, ਸੱਤਯ, ਸਮੱਰੱਥਾ ਦੇ ਅਰਥਾਂ ਵਿੱਚ ਭਵਾਨੀ ਆਦਿ ਕੋਈ ਪਦ ਆਇਆ ਹੈ, ਸੋ ਅਕਾਲ ਪੁਰਖ ਦੇ ਵਜੂਦ ਤੋਂ ਅਭਿੰਨ ਹੋਣ ਕਰਕੇ ਉਸੇ ਦਾ ਬੋਧਕ ਹੈ। ਸੱਤਯ ਜਾਂ ਸ਼ਕਤੀ ਸ਼ਕਤੇ ਤੋਂ ਭਿੰਨ ਹੋਕੇ ਵਜੂਦ ਨਹੀਂ ਰੱਖਦੀ। ਇਸ ਲਈ ਜਿੱਥੇ ਕਿੱਥੇ ਕਿਸੇ ਦੇਵੀ ਜਾਂ ਦੇਵਤੇ ਦੀ ਅਲੱਗ ਰੂਪਤਾ ਦਾ ਉਲੇਖ ਹੈ, ਉਹ ਪਰਮਾਤਮਾ ਤੋਂ ਨੀਵੀਂ ਤੇ ਉਸ ਦੇ ਚਰਨਾਂ ਵਿੱਚ ਵੱਸਣ ਵਾਲੀ ਹੈ :

**੧. ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥**

(ਰਾਮਕਲੀ ਮ.੫, ਪੰਨਾ ੮੯੪)

**੨. ਕੋਟਿ ਸਕਤਿ ਸਿਵ ਆਗਿਆਕਾਰ॥**

(ਭੈਰਉ ਮ.੫, ਪੰਨਾ ੧੧੫੬)

**੩. ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥**

(ਜਪੁਜੀ, ਪੰਨਾ ੬)

ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨ ਡਾ. ਬਲਬੀਰ ਸਿੰਘ ਜੀ ਨੇ ਅਕਾਲ ਪੁਰਖ ਦੀ ਸ਼ਕਤੀ ਦੀ ਉਸਤਤ ਤੋਂ ਜੋ ਇਸ ਰਚਨਾ ਦੇ ਰਚਨਾਕਾਰ ਦੇ ਸ਼ਾਕਤ ਮਤ ਦੇ ਉਪਾਸ਼ਕ ਹੋਣ ਬਾਰੇ ਜੋ ਕਈਆਂ ਵੱਲੋਂ ਸ਼ੰਕਾ ਪੈਦਾ ਕੀਤਾ ਜਾਂਦਾ ਹੈ, ਉਸ ਦਾ ਨਿਵਾਰਣ ਉਨ੍ਹਾਂ ਦੋ ਨੁਕਤਿਆਂ ਤੋਂ ਕੀਤਾ ਹੈ। ਉਨ੍ਹਾਂ ਅਨੁਸਾਰ ਪਹਿਲਾ ਨੁਕਤਾ ਤਾਂ ਮਜ਼ਹਬੀ ਝਗੜਾਲੂਆਂ ਦਾ ਹੈ, ਜਿਸ ਦੀ ਖਿਚੋਤਾਣ ਵਿੱਚ ਪੈਣ ਨਾਲ ਕੋਈ ਗੱਲ ਪਲੇ ਨਹੀਂ ਪੈਂਦੀ। ਦੂਜਾ ਨੁਕਤਾ ਇਸ ਰਚਨਾ

ਨੂੰ ਸਾਹਿਤਕ ਦ੍ਰਿਸ਼ਟੀਕੋਣ ਤੋਂ ਜਾਚਣ ਦਾ ਹੈ ਕਿ ਕੀ ਇਸ ਦਾ ਕਰਤਾ ਸ਼ਾਕਤ ਹੋਣ ਦੀ ਕੋਈ ਗੁੰਜਾਇਸ਼ ਰੱਖਦਾ ਹੈ? ਉਨ੍ਹਾਂ ਨੇ ਸਰਲ ਢੰਗ ਨਾਲ ਸਪਸ਼ਟ ਕੀਤਾ ਹੈ ਕਿ ਸਾਹਿਤ ਇਕ ਕਲਾ ਹੈ। ਇਸ ਦਾ ਤਅੱਲਕ ਸਾਕਾਰਤਾ ਨਾਲ ਹੈ। ਸਾਹਿਤ ਕੋਈ ਨਿਰਾ ਸਿੱਧਾਂਤਾਂ ਦਾ ਗ੍ਰੰਥ ਨਹੀ ਹੁੰਦਾ। ਇਹ ਰਚਨਾ ਵੀ ਕੇਵਲ ਨਿਰਾਕਾਰਤਾ ਦੀ ਮੀਮਾਂਸਾ ਨਹੀਂ। ਇਹ ਗੱਲ ਇਸ ਤਰ੍ਹਾਂ ਸਮਝ ਗੋਚਰੀ ਹੋ ਸੱਕਦੀ ਹੈ ਕਿ ਭਗਤ ਕਬੀਰ ਨਿਰਾਕਾਰ ਦਾ ਉਪਾਸਕ ਸੀ। ਇਹ ਉਸ ਦਾ ਸਿੱਧਾਂਤ ਸੀ, ਪਰ ਕਬੀਰ ਜਿਸ ਵੇਲੇ ਇਸ ਖਿਆਲ ਨੂੰ ਸਾਹਿਤ ਦਾ ਜਾਮਾ ਦਿੰਦਾ ਹੈ ਤਾਂ ਉਸ ਦੀ ਸਿੱਧਾਂਤਕ ਨਿਰਾਕਾਰਤਾ ਬਦੋਬਦੀ ਸਾਕਾਰਤਾ ਦਾ ਰੂਪ ਧਾਰਨ ਕਰ ਲੈਂਦੀ ਹੈ। ਇਹ ਕਿਉਂ ਹੈ? ਸ਼ਾਇਦ ਸਾਹਿਤ ਇਕ ਐਸਾ ਜਾਦੂਗਰੀ ਸ਼ੀਸਾ ਹੈ, ਜੋ ਆਪਣੀ ਕੋਮਲ ਨਿਰਮਲਤਾ ਵਿੱਚ ਨਿਰਾਕਾਰ ਦਾ ਅਕਸ ਲੈ ਲੈਂਦਾ ਹੈ। ਅਕਸ ਇਕ ਛਾਇਆ ਰੂਪ ਪ੍ਰਤਿਬਿੰਬ ਹੈ, ਜਿਸਦੀ ਸਿਆਹੀ ਨਿਰਾਕਾਰ ਨੂੰ ਸਾਕਾਰ ਕਰਨ ਦਾ ਆਭਾਸ ਦੇ ਦਿੰਦੀ ਹੈ। ਨਿਰਾਕਾਰ ਦਾ ਉਪਾਸ਼ਕ ਕਬੀਰ ਬੋਲ ਉਠਦਾ ਹੈ : 'ਬਾਲਮ ਆਓ ਹਮਾਰੇ ਗੇਹ ਰੇ॥ ਤੁਮ ਬਿਨ ਦੁਖੀਆ ਦੇਹ ਰੇ' ਨਿਰਾਕਾਰ ਅਕਾਲ ਪੁਰਖ ਦੀ ਮਹਿਮਾ ਕਰਦਿਆਂ ਗੁਰੂ ਨਾਨਕ ਦੇਵ ਜੀ ਰਸ-ਸਰੂਪ ਅਵਸਥਾ ਵਿੱਚ ਅਕਾਲ ਪੁਰਖ ਦੀ ਸੁੰਦਰਤਾ ਦਾ ਸਾਕਾਰ ਰੂਪ ਪ੍ਰਸਤੁਤ ਕਰਦਿਆਂ ਮਧੁਰ ਬਾਣੀ ਦੁਆਰਾ ਉਚਾਰ ਦਿੰਦੇ ਹਨ :

**ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥**
**ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥**

(ਵਡਹੰਸੁ ਮ.੧, ਪੰਨਾ ੫੬੭)

ਗੁਰੂ ਗੋਬਿੰਦ ਸਿੰਘ ਜੀ ਵੀ ਅਨੁਭਵ ਸਿੱਧ ਗੁਰੂ ਸਨ। ਉਨ੍ਹਾਂ ਦੇ ਆਤਮ ਬੋਧ ਵਿੱਚ ਸ਼ਕਤੀ ਦਾ ਕੀ ਸਰੂਪ ਸੀ? ਕੀ ਇਹ ਉਸ ਛਾਇਆ ਚਿਤ੍ਰ ਤੋਂ ਨਿਆਰੀ ਚੀਜ਼ ਸੀ, ਜੋ ਇੱਥੇ ਪ੍ਰਤਿਬਿੰਬਤ ਹੋਈ ਹੈ। ਪਰ ਜੋ ਕੁਝ ਵੀ ਹੋਵੇ, ਇਤਨੀ ਗੱਲ ਜ਼ਰੂਰ ਹੈ ਕਿ ਸਾਹਿਤ ਵਿੱਚ ਆਈਆਂ ਪ੍ਰਛਾਈਆਂ ਦੀ ਕਦਰ ਕੀਮਤ ਮੁਥਾਜ ਹੈ, ਉਸ ਸੂਝ ਦੀ, ਜੋ ਸਿੱਧ ਪੁੱਠ ਮਿਲਾਉਣ ਨਾਲ ਵਾਜਬੀ ਨਤੀਜੇ ਕੱਢ ਸਕੇ ਤੇ ਇਸ ਭੇਦ ਨੂੰ ਸਮਝ ਸਕੇ ਕਿ ਸਾਹਿਤ ਕਿਸ ਤਰ੍ਹਾਂ ਅਮੂਰਤ ਉਪਾਸਨਾ ਨੂੰ ਮੂਰਤਾਂ ਦੀ ਚਿਤਰਕਾਰੀ ਵਿੱਚ ਪਲਟਾ ਦਿੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੱਬਲ ਯਤਨ ਤਾਂ ਸਿੱਖਾਂ ਦੇ ਸਾਹਮਣੇ ਅਕਾਲ ਪੁਰਖ ਦੀ ਉਸਤਤ ਦੁਆਰਾ ਸਿੱਖੀ ਦੇ ਉੱਚੇ ਮੰਤਵ ਦਾ ਆਦਰਸ਼ ਪੇਸ਼ ਕਰਨਾ ਹੈ ਤਾਂ ਜੋ ਬੇਸੁਰਤ ਪਈ ਕੌਮ ਨੂੰ ਹੋਸ਼ ਆ ਜਾਏ ਅਤੇ ਮੁੜ ਖੂਨ ਸੁਰਜੀਤ ਹੋਕੇ ਕੁਰਬਾਨੀ ਦੀਆਂ ਠਾਠਾਂ ਮਾਰਨ ਲੱਗ ਪਵੇ।

ਇਵੇਂ 'ਅਕਾਲ ਉਸਤਤਿ' ਵਿੱਚ ਅਕਾਲ ਪੁਰਖ ਦੇ ਸੰਕਲਪ ਨੂੰ ਹੀ ਕੇਂਦਰੀ ਨੁਕਤਾ ਬਣਾ ਕੇ ਭਗਤੀ ਦੁਆਰਾ ਸ਼ਕਤੀ ਉਪਜਾਉਣ ਦੇ ਮਾਰਗ ਨੂੰ ਪ੍ਰਕਾਸ਼ਮਾਨ ਕਰਨ ਲਈ ਸਰਬ-ਸ਼ਕਤੀਮਾਨ ਅਕਾਲ ਪੁਰਖ ਨੂੰ 'ਸਰਬ ਲੋਹ' ਤੇ 'ਸਰਬ ਕਾਲ' ਕਹਿੰਦਿਆਂ ਉਸ ਅਨੰਤ ਨੂੰ ਸਮੂਹ ਸ਼ਕਤੀ ਦੇ ਪ੍ਰਤੀਕ ਵੱਜੋਂ ਉਬਾਰ ਕੇ ਅਤੇ ਅਕਾਲ ਪੁਰਖ ਦੀ ਬਹੁ-ਬਿੱਧ ਰੂਪਾਂ ਵਿੱਚ ਵਿਆਖਿਆ ਕਰਦਿਆਂ ਪ੍ਰਗਟ ਕੀਤਾ ਗਿਆ ਹੈ।

## ੪.ਅਕਾਲ ਪੁਰਖ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਧਰਮ ਕਰਮਾਂ ਦਾ ਵਿਸ਼ਲੇਸ਼ਣ:

(i) 'ਅਕਾਲ ਉਸਤਤਿ' ਵਿੱਚ ਅਕਾਲ ਪੁਰਖ ਦੇ ਸੰਕਲਪ ਦੀ ਵਿਆਖਿਆ ਕਰਨ ਦੇ ਨਾਲ ਇਸ਼ਟ ਨੂੰ ਰੀਝਾਉਣ ਲਈ ਜੋ ਧਰਮ ਕਰਮ ਕੀਤੇ ਜਾਂਦੇ ਹਨ, ਜਿਨ੍ਹਾਂ ਨੂੰ ਆਮ ਤੌਰ ਤੇ ਧਰਮ ਹੀ ਸਮਝ ਲਿਆ ਜਾਂਦਾ ਹੈ, ਦਾ ਵੀ ਵਿਸਤ੍ਰਿਤ ਵਿਸ਼ਲੇਸ਼ਣ ਕਰਕੇ ਅਸਲੀਅਤ ਦਾ ਗਿਆਨ ਦਿੱਤਾ ਗਿਆ ਹੈ।

(ੳ) ਸਭ ਤੋਂ ਪਹਿਲਾਂ ਇਹ ਦੱਸਿਆ ਹੈ ਕਿ ਇਸ਼ਟ ਕੇਵਲ ਅਕਾਲ ਪੁਰਖ ਹੀ ਹੈ, ਦੇਵੀ-ਦੇਵਤਿਆਂ ਨੂੰ ਉਸ ਦੀ ਸ਼ਕਤੀ ਜਾਣ ਕੇ ਇਸ਼ਟ ਸਮਾਨ ਮੰਨਣਾ ਭੁਲੇਖਾ ਹੈ। ਦੇਵਤਿਆਂ ਦੇ ਕ੍ਰਿਤਕ ਪ੍ਰਸੰਗ ਨੂੰ ਪ੍ਰਸਤੁਤ ਕਰਦਿਆਂ ਦਸਿਆ ਹੈ ਕਿ ਬ੍ਰਹਮਾ, ਸ਼ਿਵ, ਵਿਸ਼ਨੂੰ, ਇੰਦਰ, ਕੁਬੇਰ, ਰਾਮ, ਕ੍ਰਿਸ਼ਨ, ਵਰੁਣ, ਮੁਹੰਮਦ ਤੇ ਹੋਰ ਦੇਵੀ ਦੇਵਤੇ ਤੇ ਪੈਗੰਬਰ ਜਿਨ੍ਹਾਂ ਨੂੰ ਇਸ਼ਟ ਜਾਣ ਕੇ ਪੂਜਿਆ ਜਾਂਦਾ ਹੈ, ਇਹ ਸਭ ਤਾਂ ਹੋਰ ਜੀਵਾਂ ਵਾਂਗੂੰ ਪਰਮਾਤਮਾ ਦੇ ਹੁਕਮ ਵਿੱਚ ਹੀ ਜੀਵਨ ਧਾਰ ਕੇ ਕਾਲ ਦੇ ਵੱਸ ਪੈਕੇ ਇਸ ਸੰਸਾਰ ਤੋਂ ਬਿਨਸੇ ਹਨ :

**ਕੋਟਿ ਇੰਦ੍ਰ ਉਪਇੰਦ੍ਰ ਬਨਾਏ॥ ਬ੍ਰਹਮਾਂ ਰੁਦ੍ਰ ਉਪਾਇ ਖਪਾਇ॥**
**ਲੋਕ ਚੱਤ੍ਰਦਸ ਖੇਲ ਰਚਾਇਓ॥ ਬਹੁਰ ਆਪ ਹੀ ਬੀਚ ਮਿਲਾਇਓ॥੬॥**

. . . . . . . . . . . . . . . . . . . . . . . . .

**ਕਈ ਸਿੰਧ ਬਿੰਧ ਨਗਿੰਦ੍ਰ॥ ਕਈ ਮੱਛ ਕੱਛ ਫਨਿੰਦ੍ਰ॥**
**ਕਈ ਦੇਵ ਆਦਿ ਕੁਮਾਰ॥ ਕਈ ਕ੍ਰਿਸਨ ਬਿਸਨ ਅਵਤਾਰ॥੯॥੩੯॥**

. . . . . . . . . . . . . . . . . . . . . . . . .

**ਏਕ ਸਿਵ ਭਏ ਏਕ ਗਏ ਏਕ ਫੇਰ ਭਏ**
**ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈਂ॥**
**ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ**
**ਸਿੰਮ੍ਰਿਤਿ ਸਮੂਹਨ ਕੇ ਹੁਇ ਹੁਇ ਬਿਤਏ ਹੈਂ॥ . . . . .**
**ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ**
**ਭੂਮ ਹੀ ਤੇ ਹੁਇ ਕੈ ਫੇਰਿ ਭੂਮਿ ਹੀ ਮਿਲਏ ਹੈਂ॥੭॥੭੭॥**

. . . . . . . . . . . . . . . . . . . . . . . . .

**ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਏ॥ ਉਸਾਰੇ ਗੜ੍ਹੇ ਫੇਰ ਮੇਟੇ ਬਨਾਏ॥॥੬॥੯੬॥**

ਇਹ ਦੇਵੀ ਦੇਵਤੇ ਤਾਂ ਖੁਦ ਹੀ ਅਕਾਲ ਪੁਰਖ ਦੇ ਦਰ ਉਤੇ ਖੜੇ ਉਸ ਨਾਲ ਮਿਲਾਪ ਲਈ ਜੋਦੜੀਆਂ ਕਰਦੇ ਰਹੇ ਹਨ। ਹਰਿ ਦੇ ਬੂਹੇ ਉਤੇ ਕਈ ਇੰਦਰ ਵਰਗੇ ਰਾਜਿਆਂ ਦੇ ਰਾਜੇ ਝਾੜੂ ਦਿੰਦੇ ਹਨ ਤੇ ਕਈ ਬ੍ਰਹਮਾ, ਕ੍ਰਿਸ਼ਨ ਤੇ ਰੁੱਦ੍ਰ ਵਰਗੇ ਦੇਵਤੇ ਉਸਨੂੰ ਬੇਅੰਤ-ਬੇਅੰਤ ਕਹਿੰਦਿਆਂ ਹੱਥ ਬੰਨ੍ਹ ਕੇ ਅਰਜੋਈਆਂ ਕਰਦੇ ਹਨ :

**ਕਈ ਇੰਦ੍ਰ ਬਾਰ ਬੁਹਾਰ ॥ ਕਈ ਬੇਦ ਅਉ ਮੁਖਚਾਰ ॥**
**ਕਈ ਰੁਦ੍ਰ ਛੁੱਦ੍ਰ ਸਰੂਪ ॥ ਕਈ ਰਾਮ ਕ੍ਰਿਸਨ ਅਨੂਪ ॥੧੦॥੪੦॥**

ਗਜਾਧਪੀ ਨਰਾਧਪੀ ਕਰੰਤ ਸੇਵ ਹੈ ਸਦਾ ॥
ਸਿਤਸੁਤੀ ਤਪਸਪਤੀ ਬਨਸਪਤੀ ਜਪਸ ਸਦਾ ॥
ਅਗਸਤ ਆਦਿ ਜੇ ਬਡੇ ਤਪਸਪਤੀ ਬਿਸੇਖੀਐ ॥
ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ॥੧੯॥੧੭੯॥

. . . . . . . . . . . . . . . . . . . . . . . . .

ਕਈ ਕੋਟ ਇੰਦ੍ਰ ਜਿਹ ਪਾਨਿਹਾਰ॥
ਕਈ ਕੋਟ ਰੁਦ੍ਰ ਜੁਗੀਆ ਦੁਆਰ॥
ਕਈ ਬੇਦ ਬਿਆਸ ਬ੍ਰਹਮਾ ਅਨੰਤ॥
ਜਿਹ ਨੇਤ ਨੇਤ ਨਿਸਿਦਿਨ ਉਚਰੰਤ॥੧੨॥੨੪੨॥

ਇਹ ਦੇਵਤੇ ਤਾਂ ਅਪਰੰਪਾਰ ਅਕਾਲ ਪੁਰਖ ਦੀ ਬਿਅੰਤਤਾ ਦਾ ਭੇਦ ਨਹੀਂ ਜਾਣ ਸਕੇ, ਇਵੇਂ ਜੋ ਦੇਵਤੇ ਤੇ ਹੋਰ ਉਸ ਅਕਾਲ ਪੁਰਖ ਦਾ ਪਾਰਾਵਾਰ ਨਹੀਂ ਪਾ ਸਕੇ, ਉਹ ਹੋਰਨਾਂ ਨੂੰ ਇਸ ਰੱਹਸ ਦਾ ਕੀ ਭੇਦ ਪੁਆ ਸੱਕਣਗੇ :

ਦੇਵ ਭੇਵ ਨ ਜਾਨਹੀ ਜਿਹ ਪਰਮ ਬੇਦ ਕਤੇਬ ॥
ਸਨਕ ਔ ਸਨਕੇਸ ਨੰਦਨ ਪਾਵਹੀ ਨ ਹਸੇਬ ॥
ਜੱਛ ਕਿਨਰ ਮੱਛ ਮਾਨਸ ਮੁਰਗ ਉਰਗ ਅਪਾਰ ॥
ਨੇਤਿ ਨੇਤਿ ਪੁਕਾਰ ਹੀ ਸਿਵ ਸਕ੍ਰ ਔ ਮੁਖਚਾਰ ॥੩॥੧੮੩॥
ਨਾਰਦ ਸੇ ਚਤੁਰਾਨਨ ਸੇ ਰੁਮਨਾ ਰਿਖ ਸੇ ਸਭ ਹੂੰ ਮਿਲਿ ਗਾਇਓ ॥
ਬੇਦ ਕਤੇਬ ਨ ਭੇਦ ਲਖਿਓ ਸਭ ਹਾਰਿ ਪਰੇ ਹਰਿ ਹਾਥ ਨ ਆਇਓ ॥
ਪਾਇ ਸਕੈ ਨਹੀ ਪਾਰ ਉਮਾਪਤਿ ਸਿੱਧ ਸਨਾਥ ਸਨੰਤਨ ਧਿਆਇਓ ॥
ਧਿਆਨ ਧਰੋ ਤਿਹ ਕੋ ਮਨ ਮੈ ਜਿਹ ਕੋ ਅਮਿਤੋਜਿ ਸਭੈ ਜਗੁ ਛਾਇਓ ॥੮॥੨੫੦॥

. . . . . . . . . . . . . . . . . . . . . . . . .

ਇਨ੍ਹਾਂ ਦੇਵੀ ਦੇਵਤਿਆਂ ਤੇ ਪੈਗੰਬਰਾਂ ਵਿੱਚੋਂ ਕੋਈ ਵੀ ਅਕਾਲ ਪੁਰਖ ਦੀ ਭਗਤੀ ਬਿਨਾਂ ਕਬੂਲ ਨਹੀਂ ਹੋਇਆ :

ਜਿਹ ਕੋਟ ਇੰਦ੍ਰ ਨ੍ਰਿਪਾਰ॥ ਕਈ ਬ੍ਰਹਮ ਬਿਸਨ ਬਿਚਾਰ॥
ਕਈ ਰਾਮ ਕ੍ਰਿਸਨ ਰਸੂਲ॥ ਬਿਨੁ ਭਗਤ ਕੋ ਨ ਕਬੂਲ॥੮॥੩੮॥

ਇਸ ਲਈ ਦੇਵੀ-ਦੇਵਤੇ ਪਰਮਾਤਮਾ ਦਾ ਬਦਲ ਨਹੀਂ ਹੋ ਸਕਦੇ, ਕਿਉਂਕਿ ਇਹ ਤਾਂ ਪ੍ਰਭੂ ਲੀਲਾ ਦਾ ਹਿੱਸਾ ਹਨ। ਦੇਵੀ ਦੇਵਤਿਆਂ ਨੂੰ ਇਸ਼ਟ ਜਾਣ ਕੇ ਪੂਜਣਾ ਭਰਮ ਕਰਮ ਹੈ। ਇਹ ਭਰਮ ਦੂਰ ਕਰਕੇ ਅਕਾਲ ਪੁਰਖ ਜੋ ਦੇਵੀ ਦੇਵਤਿਆਂ ਦਾ ਵੀ ਆਦਿ ਦੇਵ ਹੈ, ਨੂੰ ਹੀ ਕੇਵਲ ਇਸ਼ਟ ਜਾਣਨਾ ਚਾਹੀਦਾ ਹੈ :

ਅਗਾਧ ਆਦਿ ਦੇਵ ਕੀ ਅਨਾਦ ਬਾਤ ਮਾਨੀਐ॥
ਨ ਜਾਤ ਪਾਤ ਮੰਤ੍ਰ ਮਿੱਤ੍ਰ ਸੱਤ੍ਰ ਸਨੇਹ ਜਾਨੀਐ॥
ਸਦੀਵ ਸਰਬ ਲੋਕ ਕੇ ਕ੍ਰਿਪਾਲ ਖਿਆਲ ਮੈ ਰਹੈ॥
ਤੁਰੰਤ ਦ੍ਰੋਹ ਦੇਹ ਕੇ ਅਨੰਤ ਭਾਂਤਿ ਸੋ ਦਹੈ॥੨੦॥੧੯੦॥

ਗੁਰਬਾਣੀ ਵਿੱਚ ਵੀ ਦ੍ਰਿੜ੍ਹ ਕਰਾਇਆ ਹੈ ਕਿ ਬ੍ਰਹਮਾ, ਬਿਸਨ ਤੇ ਸ਼ੰਕਰ ਵਰਗੇ ਦੇਵਤੇ ਸਭ ਅਕਾਲ ਪੁਰਖ ਦੀ ਕਿਰਤ ਹਨ। ਇਹ ਦੇਵਤੇ ਤੇ ਹੋਰ ਪੈਗੰਬਰ, ਸ਼ੇਖ, ਪੀਰ, ਮਸਾਇਕ, ਕਾਜ਼ੀ, ਦਰਵੇਸ਼ ਆਦਿ ਮਨੁੱਖਾਂ ਵਾਂਗੂੰ ਅਕਾਲ ਪੁਰਖ ਨੇ ਪੈਦਾ ਕੀਤੇ ਹੋਏ ਹਨ, ਜਿਨ੍ਹਾਂ ਨੂੰ 'ਹਰਿ' ਆਪੇ ਸਾਜਦਾ ਹੈ ਤੇ ਖ਼ਤਮ ਕਰਦਾ ਹੈ। ਸੋ ਇਸ਼ਟ ਕੇਵਲ 'ਹਰਿ' ਹੀ ਹੈ, ਉਸ ਤੋਂ ਇਲਾਵਾਂ ਹੋਰਨਾਂ ਦੇਵਤਿਆਂ ਦੀਆਂ ਮੂਰਤੀਆਂ ਬਣਾ ਕੇ ਪੂਜਣਾ ਭੁਲੇਖੇ ਵਾਲਾ ਕਰਮ ਹੈ :

**੧. ਸਤਿਗੁਰੁ ਜਾਗਤਾ ਹੈ ਦੇਉ ॥ ਰਹਾਉ ॥**
**ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥**
**ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥**
**ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥**
**ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥**

(ਆਸਾ ਕਬੀਰ ਜੀਉ, ਪੰਨਾ ੪੭੯)

**੨. ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥**
**ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ॥ . . . . . . .**
**ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੇ ਲੇਇ॥**
**ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥**

(ਸਿਰੀ ਰਾਗੁ ਮ.੫, ਪੰਨਾ ੫੩)

**(ii)** ਇਸ ਤੋਂ ਛੁਟ ਅਕਾਲ ਪੁਰਖ ਦੀ ਪ੍ਰਾਪਤੀ ਲਈ ਗਿਆਨ ਮਾਰਗ, ਧਿਆਨ ਮਾਰਗ, ਨਵਿਰਤੀ ਮਾਰਗ, ਹੱਠ ਜੋਗ, ਕਰਮ ਜੋਗ ਧਾਰਨ ਕਰਨ ਦੇ ਪ੍ਰਪੰਚਾਂ, ਕਰਮ-ਕਾਂਡੀ ਕਰਮਾਂ, ਧਰਮ ਗ੍ਰੰਥਾਂ ਦੇ ਫੋਕੇ ਪਾਠ-ਪਠਨ, ਅਗਨੀ ਹੋਮ, ਨਿਉਲੀ ਕਰਮ, ਤੀਰਥਾਂ ਦਾ ਭਰਮਣ, ਇਸਨਾਨ, ਦਾਨ ਦੀਆਂ ਕਿਰਿਆਵਾਂ ਵਿੱਚ ਜੀਵਨ ਅੰਜਾਈ ਗੁਆਉਣ ਤੋਂ ਸੁਚੇਤ ਕਰਦਿਆਂ ਸਮਝਾਇਆ ਹੈ :

**ਜਿਹ ਧਿਆਨ ਕਾਜ ਮੁਨਿ ਜਨ ਅਨੰਤ॥**
**ਕਈ ਕਲਪ ਜੋਗ ਸਾਧਤ ਦੁਰੰਤ॥੮॥੧੨੮॥**

. . . . . . . . . . . . . . . . . . . . . . . . .

**ਤਨ ਸੀਤ ਘਾਮ ਬਰਖਾ ਸਹੰਤ ॥**
**ਕਈ ਕਲਪ ਏਕ ਆਸਨ ਬਿਤੰਤ ॥**
**ਕਈ ਜਤਨ ਜੋਗ ਬਿੱਦਿਆ ਬਿਚਾਰ ॥**
**ਸਾਧੰਤ ਤਦਪਿ ਪਾਵਤ ਨ ਪਾਰ ॥੯॥੧੨੯॥**
**ਕਈ ਉਰਧ ਬਾਹ ਦੇਸਨ ਭ੍ਰਮੰਤ ॥**
**ਕਈ ਉਰਧ ਮਧ ਪਾਵਕ ਝੁਲੰਤ ॥**
**ਕਈ ਸਿੰਮ੍ਰਿਤ ਸਾਸਤ੍ਰ ਉਚਰੰਤ ਬੇਦ ॥**
**ਕਈ ਕੋਕ ਕਾਬ ਕੱਥਤ ਕਤੇਬ ॥੧੦॥੧੩੦॥**

ਕਈ ਅਗਨ ਹੋਤ੍ਰ ਕਈ ਪਉਨ ਅਹਾਰ ॥
ਕਈ ਕਰਤ ਕੋਟ ਮ੍ਰਿਤ ਕੋ ਅਹਾਰ ॥
ਕਈ ਕਰਤ ਸਾਕ ਪੈ ਪਤ੍ਰ ਭੱਛ ॥
ਨਹੀ ਤਦਪਿ ਦੇਵ ਹੋਵਤ ਪ੍ਰੱਤਛ ॥੧੧॥੧੩੧॥

. . . . . . . . . . . . . . . . . . . . . . . . . .

ਕਈ ਦੇਸ ਦੇਸ ਭਾਖਾ ਰਟੰਤ॥ ਕਈ ਦੇਸ ਦੇਸ ਬਿਦਿਆ ਪੜ੍ਹੰਤ॥
ਕਈ ਕਰਤ ਭਾਂਤ ਭਾਂਤਨ ਬਿਚਾਰ॥ ਨਹੀ ਨੈਕੁ ਤਾਸੁ ਪਾਯਤ ਨ ਪਾਰ॥੧੩॥੧੩੩॥

. . . . . . . . . . . . . . . . . . . . . . . . . .

ਨਿਉਲੀ ਆਦਿ ਕਰਮ ਕਹੂੰ ਹਸਤ ਦਾਨ॥
ਕਹੂੰ ਅਸ੍ਵਮੇਧ ਮਖ ਕੋ ਬਖਾਨ॥੧੫॥੧੩੫॥

ਸ੍ਰਾਵਗ, ਜੋਗੀ, ਜਤੀ, ਸਿੱਧ, ਤਪਸੀ ਬਣਨ ਨਾਲ ਅਤੇ ਹੋਰ ਤੀਰਥ ਇਸ਼ਨਾਨ, ਦਾਨ-ਪੁੰਨ, ਗਿਆਨ, ਧਿਆਨ, ਸਮਾਧੀਆਂ, ਦੇਵਤਿਆਂ ਦੀਆਂ ਪੱਥਰ ਮੂਰਤੀਆਂ ਤੇ ਲਿੰਗਾਂ ਦਾ ਪੂਜਨ, ਪੂਰਬ ਜਾਂ ਪੱਛਮ ਵੱਲ ਸਿਜਦੇ 'ਕੂਰ ਕ੍ਰਿਆ' ਹੈ, ਜਿਸ ਵਿੱਚ ਸਾਰਾ ਜਗ ਉਲਝਿਆ ਰਹਿੰਦਾ ਹੈ। ਇਨ੍ਹਾਂ ਨਿਰਾਰਥਕ ਧਰਮ ਕਰਮਾਂ ਤੇ ਕਰਮ-ਕਾਂਡਾ ਨਾਲ ਕਲਿਆਨ ਨਹੀਂ ਹੁੰਦਾ :

ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥
ਬੇਦ ਪੁਰਾਨ ਕਤੇਬ ਕੁਰਾਨ ਜਮੀਨ ਜਮਾਨ ਸਬਾਨ ਕੇ ਪੇਖੈ ॥
ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰ ਕ ਦੇਖੈ ॥
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥੪॥੨੪॥

. . . . . . . . . . . . . . . . . . . . . . . . . .

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥
ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ ॥
ਬਾਸ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ ॥
ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥੨੯॥

ਗੁਰਬਾਣੀ ਵਿੱਚ ਵੀ ਹੁਕਮ ਹੈ ਕਿ ਕਰਮ-ਕਾਂਡਾਂ, ਕਠਿਨ ਸਾਧਨਾਵਾਂ ਅਤੇ ਭੇਖੀ ਕਰਮਾਂ ਨਾਲ ਮਨ ਵੱਸ ਵਿੱਚ ਨਹੀਂ ਆਉਂਦਾ। ਇਨ੍ਹਾਂ ਕਿਰਿਆਵਾਂ ਦੁਆਰਾ ਜੀਵਨ ਨਿਸ਼ਾਨੇ ਦੀ ਪ੍ਰਾਪਤੀ ਨਹੀਂ ਹੁੰਦੀ :

੧. ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥
ਬ੍ਰਹਮਚਾਰਿ ਬ੍ਰਹਮਚਰਜੁ ਕੀਨਾ ਹਿਰਦੈ ਭਇਆ ਗੁਮਾਨਾ ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥
ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥

(ਮਾਰੂ ਮ.੫, ਪੰਨਾ ੧੦੦੩)

੨.ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥

ਪ੍ਰਾਗ ਇਸਨਾਨੇ ॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥

(ਰਾਗੁ ਗੋਂਡ ਨਾਮਦੇਉ ਜੀ, ਪੰਨਾ ੮੭੩)

(iii) ਇਵੇਂ ਹੋਰ ਸਪਸ਼ਟ ਕੀਤਾ ਹੈ ਕਿ ਸ਼ਾਸਤ੍ਰਾਂ, ਸਿੰਮ੍ਰਿਤੀਆਂ, ਕੁਰਾਨ ਤੇ ਕਤੇਬਾਂ ਦੇ ਪਾਠ ਪਠਨ, ਗਿਆਨ, ਧਿਆਨ, ਨ੍ਰਿਤ, ਰਾਸਾਂ, ਸ੍ਵਾਂਗਾਂ, ਜੰਤ੍ਰਾਂ, ਮੰਤ੍ਰਾਂ, ਤੰਤ੍ਰਾਂ ਦੁਆਰਾ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਇਹ ਸਭ ਫੋਕਟ ਤੇ ਨਿਸਫਲ ਕਰਮ ਹਨ ਅਤੇ ਇਨ੍ਹਾਂ ਨੂੰ ਕੇਵਲ ਭਰਮ ਮੰਨਣਾ ਚਾਹੀਦਾ ਹੈ :

ਕਈ ਕੋਕ ਕਾਬ ਭਣੰਤ॥ ਕਈ ਬੇਦ ਭੇਦ ਕਹੰਤ ॥
ਕਈ ਸਾਸਤ੍ਰ ਸਿੰਮ੍ਰਿਤ ਬਖਾਨ॥ ਕਹੂੰ ਕਥਤ ਹੀ ਸੁ ਪਰਾਨ ॥੧੧॥੪੧॥

. . . . . . . . . . . . . . . . . . . . . . .

ਕਈ ਬ੍ਰਹਮ ਬੇਦ ਰਟੰਤ॥ ਕਈ ਸੇਖ ਨਾਮ ਉਚਰੰਤ ॥
ਬੈਰਾਗ ਹੂੰ ਸੰਨਿਆਸ ॥ ਕਹੂੰ ਫਿਰਤ ਰੂਪ ਉਦਾਸ ॥੧੯॥੪੯॥
ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ॥ ਸਭ ਕਰਮ ਭਰਮ ਬਿਚਾਰ ॥੨੦॥੫੦॥

. . . . . . . . . . . . . . . . . . . . . . .

ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਈ ॥
ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ ॥੫॥੧੬੫॥

ਗੁਰਬਾਣੀ ਵਿੱਚ ਵੀ ਸਮਝਾਇਆ ਹੈ ਕਿ ਕੇਵਲ ਵੇਦਾਂ, ਪੁਰਾਣਾਂ, ਸਿੰਮ੍ਰਿਤੀਆਂ ਦੇ ਪਾਠ-ਪਠਨ ਤੇ ਜਾਪ, ਗਿਆਨ-ਧਿਆਨ ਦੀਆਂ ਸਾਧਨਾਵਾਂ ਦੇ ਭੇਖ ਤੇ ਪਖੰਡ ਨਾਲ ਪਰਮਾਤਮਾ ਦਾ ਭੇਦ ਨਹੀਂ ਖੁਲ੍ਹਦਾ ਅਤੇ ਗਤੀ ਨਹੀਂ ਹੁੰਦੀ। ਅਜਿਹੀਆਂ ਸਾਧਨਾਵਾਂ ਵੀ ਜ਼ਿਆਦਾ ਹੰਕਾਰ ਹੀ ਪੈਦਾ ਕਰਨ ਵਾਲੀਆਂ ਬਣ ਜਾਂਦੀਆਂ ਹਨ। ਸੱਚਾ ਸਾਧਨ ਤਾਂ ਕੇਵਲ 'ਹਰਿ ਭਗਤੀ' ਤੇ 'ਨਾਮ ਅਚਾਰੁ' ਹੈ :

੧. ਕਥਨੇ ਕਹਿਣ ਨ ਛੁਟੀਐ ਨ ਪੜਿ ਪੁਸਤਕ ਭਾਰ ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥

(ਸਿਰੀ ਰਾਗੁ ਮ.੧, ਪੰਨਾ ੫੯)

੨. ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥

(ਸਿਰੀ ਰਾਗੁ ਮ.੧, ਪੰਨਾ ੬੧)

੩. ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰ ॥

(ਸਿਰੀ ਰਾਗੁ ਮ. ੧, ਪੰਨਾ ੫੪)

੪. ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ॥
ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮ ਅਚਾਰੁ॥

(ਆਸਾ ਮ.੫, ਪੰਨਾ ੪੦੫)

(iv) ਇਸ ਦੇ ਨਾਲ ਹੀ ਦਰਸਾਇਆ ਹੈ ਕਿ ਗਿਆਨ ਮਾਰਗ ਦੀ ਆਪਣੀ ਇਕ ਸੀਮਾ

ਹੈ। ਗਿਆਨ ਮੱਨੁਖੀ ਇੰਦ੍ਰੀਆਂ ਦਾ ਵਿਸ਼ਾ ਹੈ, ਜੋ ਪ੍ਰਭੂ ਦੀ ਰਚੀ ਸ੍ਰਿਸ਼ਟੀ ਦੀਆਂ ਵਸਤੂਆਂ ਦੀ ਕਿਸੇ ਹੱਦ ਤਕ ਜਾਣਕਾਰੀ ਦਿੰਦਾ ਹੈ। ਅਸੀਮ ਪਰਮਾਤਮਾ ਇਨ੍ਹਾਂ ਗਿਆਨ ਇੰਦ੍ਰੀਆਂ ਤੋਂ ਪਰੇ ਰੱਹਸਮਈ ਖੇਤਰ ਨਾਲ ਸੰਬੰਧਿਤ ਹੈ, ਜਿਸ ਦਾ ਅਨੁਭਵ ਦੁਆਰਾ ਕੁਝ ਭੇਦ ਜਾਣ ਕੇ ਵੀ ਬਿਆਨ ਕਰਨਾ ਸੰਭਵ ਨਹੀਂ :

**ਜੇਤੇ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ**
**ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈਂ॥੨॥੭੨॥**

ਇਵੇਂ ਹੀ ਨਵਿਰਤੀ ਮਾਰਗ ਦੇ ਧਾਰਨੀ ਸੰਸਾਰ ਵਿੱਚ ਗ੍ਰਿਹਸਤ ਦਾ ਤਿਆਗ ਕਰਕੇ ਇਕਾਂਤ ਵਾਸਾ ਤਾਂ ਕਰ ਲੈਂਦੇ ਹਨ ਪਰੰਤੂ ਉਹ ਨਾ ਤਾਂ ਵਿਕਾਰਾਂ ਉਤੇ ਕਾਬੂ ਪਾਉਣ ਵਿੱਚ ਸਫ਼ਲ ਹੁੰਦੇ ਹਨ ਅਤੇ ਨਾ ਹੀ ਤ੍ਰਿਸ਼ਨਾਵਾਂ ਮਿਟਦੀਆਂ ਹਨ। ਇਸ ਤਰ੍ਹਾਂ ਉਹ ਵੀ ਲਕਸ਼ ਦੀ ਪ੍ਰਾਪਤੀ ਤੋਂ ਵਾਂਝੇ ਹੀ ਰਹਿ ਜਾਂਦੇ ਹਨ। ਹੱਠ ਜੋਗੀ ਸਰੀਰ ਨੂੰ ਕਸ਼ਟ ਦੇਕੇ ਰਿੱਧੀਆਂ-ਸਿੱਧੀਆਂ ਪ੍ਰਾਪਤ ਕਰਨ ਤਕ ਹੀ ਸੀਮਿਤ ਹੋ ਜਾਂਦੇ ਹਨ ਅਤੇ ਇਨ੍ਹਾਂ ਰਿਧੀਆਂ-ਸਿਧੀਆਂ ਨੂੰ ਹੀ ਜੀਵਨ ਨਿਸ਼ਾਨਾ ਸਮਝਣ ਲੱਗ ਪੈਂਦੇ ਹਨ। ਕਰਮਕਾਂਡੀ ਵਹਿਮਾਂ-ਭਰਮਾਂ ਵਿੱਚ ਗ੍ਰਸੇ ਇਨ੍ਹਾਂ ਦੇ ਭੈ ਕਾਰਨ ਪ੍ਰਪੰਚਾਂ ਵਿੱਚ ਹੀ ਉਲਝ ਜਾਂਦੇ ਹਨ। ਹੋਰ ਫੋਕਟ ਧਰਮ ਕਰਮ ਜਿਵੇਂ ਕਿ ਮਲਹਾਰੀ ਹੋਣਾ, ਬਿਭੂਤਧਾਰੀ ਹੋਣਾ, ਮਸਾਨ ਬਾਸ ਕਰਨਾ, ਮੋਨੀ ਹੋਣਾ, ਤ੍ਰਿਣ-ਭੱਛਈਆ, ਅੱਗ ਭੱਛਈਆ, ਸੂਰਜ ਸਿੱਵਯਾ, ਚੰਦ੍ਰਮਾ ਸਿੱਵਯਾ, ਜੋਗੀ, ਜਟਾਧਾਰੀ, ਸਤੀ, ਤਪਸਵੀ, ਨ੍ਰਿਤ ਭਗਤੀ ਆਦਿ ਧਰਮ ਕਰਮ ਪ੍ਰਪੰਚ ਹੀ ਹਨ। ਇਨ੍ਹਾਂ ਵਿਭਿੰਨ ਧਰਮ-ਕਰਮਾਂ ਤੇ ਸਾਧਨਾਵਾਂ ਉਤੇ ਤਿੱਖੇ ਵਿਅੰਗ ਤੇ ਕਟਾਖਸ਼ ਕਰਦਿਆਂ ਸਮਝਾਇਆ ਹੈ ਕਿ ਜੇਕਰ ਗੰਦ-ਮੰਦ ਖਾਣ ਨਾਲ ਕਲਿਆਨ ਹੁੰਦਾ ਹੋਵੇ ਤਾਂ ਸੂਰ ਦਾ ਉਦਾਰ, ਜੇਕਰ ਸਰੀਰ ਉਤੇ ਵਿਭੂਤੀ ਮੱਲਣ ਨਾਲ ਮੁਕਤੀ ਮਿਲਦੀ ਹੋਵੇ ਤਾਂ ਹਾਥੀ ਤੇ ਗੱਧੇ ਦੀ ਮੁਕਤੀ, ਜੇਕਰ ਨੰਗਿਆਂ ਰਹਿਣ ਨਾਲ ਕਲਿਆਨ ਹੁੰਦਾ ਹੋਵੇ ਤਾਂ ਜੰਗਲ ਦੇ ਜਾਨਵਰਾਂ ਤੇ ਗਿਦੜ, ਹਿਰਨ, ਬਾਂਦਰ ਆਦਿ ਦਾ ਉਦਾਰ, ਜੇਕਰ ਮੋਨ ਧਾਰਨ ਨਾਲ ਸਿੱਧੀ ਪ੍ਰਾਪਤ ਹੁੰਦੀ ਹੋਵੇ ਤਾਂ ਰੁੱਖਾਂ ਦੀ ਗਤੀ, ਜੇਕਰ ਬਿੰਦ ਰੱਖਣ ਨਾਲ ਸ਼ੁੱਧਤਾ ਹੁੰਦੀ ਹੋਵੇ ਤਾਂ ਹੀਜੜਿਆਂ ਦਾ ਕਲਿਆਨ, ਜੇਕਰ ਧਿਆਨ ਮਾਰਗੀ ਹੋਇਆ ਮੁਕਤੀ ਮਿਲਦੀ ਹੋਵੇ ਤਾਂ ਆਕਾਸ਼ ਵਿੱਚ ਉਡਾਰੀਆਂ ਮਾਰਨ ਵਾਲੇ ਪੰਛੀਆਂ ਨੂੰ ਮੁਕਤੀ ਪ੍ਰਾਪਤ ਹੋਵੇ। ਇਸ ਪ੍ਰਕਾਰ ਦੇ ਪ੍ਰਪੰਚ ਰੱਚਣ ਵਾਲੇ ਗਿਆਨੀ, ਧਿਆਨੀ, ਸੰਨਿਆਸੀ, ਭੇਖ ਧਾਰਕ, ਕਰਮ-ਕਾਂਡੀ ਸਭ ਕੇਵਲ ਪੂਜਕ ਬਣ ਕੇ ਪਾਖੰਡ ਜਾਲ ਵਿੱਚ ਫੱਸੇ ਮੁਕਤੀ ਤੋਂ ਵਾਂਝੇ ਹੀ ਰਹਿ ਜਾਂਦੇ ਹਨ :

**ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ**
**ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈਂ॥**
**ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ**
**ਮ੍ਰਿਗ ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈਂ॥**
**ਬਿੰਦ ਕੇ ਸੱਧਯਾ ਤਾਹਿ ਹੀਜ ਕੀ ਬੱਡਯਾ**
**ਦੇਤ ਬੰਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈਂ॥**

ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ
ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈਂ॥੧॥੭੧॥
ਭੂਤ ਬਨਚਾਰੀ ਛਿਤ ਛਉਨਾ ਸਭੈ ਦੂਧਾਧਾਰੀ
ਪਉਨ ਕੇ ਅਹਾਰੀ ਸੁ ਭੁਜੰਗ ਜਾਨੀਅਤੁ ਹੈਂ॥
ਤ੍ਰਿਣ ਕੇ ਭੱਛਯਾ ਧਨ ਲੋਭ ਕੇ ਤਜੱਯਾ
ਤੇ ਤੋ ਗਊਅਨ ਕੇ ਜੱਯਾ ਬ੍ਰਿਖਭੱਯਾ ਮਾਨੀਅਤੁ ਹੈਂ॥
ਨਭ ਕੇ ਉੱਡਯਾ ਤਾਹਿ ਪੰਛੀ ਕੀ ਬੱਡਯਾ
ਦੇਤ ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤੁ ਹੈਂ॥
ਜੇਤੇ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ
ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈਂ॥੨॥੭੨॥

ਗੁਰਬਾਣੀ ਵਿੱਚ ਵੀ ਅਜਿਹੇ ਭੇਖੀ ਕਰਮ-ਕਾਂਡਾ ਤੇ ਸਾਧਨਾਵਾਂ ਤੋਂ ਸੁਚੇਤ ਕਰਦਿਆਂ ਦੱਸਿਆ ਹੈ ਕਿ ਇਸ ਤਰ੍ਹਾਂ ਦੇ ਪ੍ਰਪੰਚਾਂ ਦੁਆਰਾ ਗਤੀ ਨਹੀਂ ਹੁੰਦੀ :

1. ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥ .........
ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥

(ਮਾਝ ਕੀ ਵਾਰ ਮ.੧, ਪੰਨਾ ੧੪੯)

2. ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥
ਕਿਆ ਨਾਗੇ ਕਿਆ ਬਾਧੇ ਚਾਮ ॥ਜਬ ਨਹੀ ਚੀਨਸਿ ਆਤਮ ਰਾਮ॥
ਮੂਡ ਮੁੰਡਾਏ ਜੇ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥
ਬਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮ ਗਤਿ ਪਾਈ ॥
ਕਹੁ ਕਬੀਰ ਸੁਨਹੁ ਨਰ ਭਾਈ ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥

(ਗਉੜੀ ਕਬੀਰ ਜੀ, ਪੰਨਾ ੩੨੪)

3. ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥

(ਮਾਰੂਬਾਣੀ ਕਬੀਰ ਜੀ, ਪੰਨਾ ੧੧੦੩)

4. ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥
ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥ ਰਹਾਉ ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੈਂਡੁਕ ਨਾਵਹਿ ॥
ਜੈਸੇ ਮੈਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥

(ਆਸਾ ਕਬੀਰ ਜੀ, ਪੰਨਾ ੪੮੪)

(v) ਜੋਤਿ-ਸਰੂਪ ਅਕਾਲ ਪੁਰਖ ਭਾਵਨਾ ਤੋਂ ਖਾਲੀ ਰਮਤੇ ਬਣਕੇ ਫਿਰਦਿਆਂ, ਸਮਾਧੀਆਂ

ਲਾਉਂਦਿਆਂ, ਕਠੋਰ ਤੱਪ ਸਾਧਦਿਆਂ, ਲੰਮਾ ਪੈਕੇ ਡੰਡਉਤਾਂ ਕਰਨ ਨਾਲ, ਸਰੀਰ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਦੇਣ ਨਾਲ, ਤੀਰਥਾਂ ਦੇ ਭਰਮਣ ਜਾਂ ਕਬਰਾਂ ਮਸਾਣਾਂ ਵਿੱਚ ਡੇਰੇ ਲਾਉਣ ਨਾਲ ਨਹੀਂ ਮਿਲਦਾ :

**ਜਾਤਿ ਜਨਮ ਨ ਕਾਲ ਕਰਮ ਨ ਧਰਮ ਕਰਮ ਬਿਹੀਨ॥**
**ਤੀਰਥ ਜਾਤ੍ਰ ਨ ਦੇਵ ਪੂਜਾ ਗੋਰ ਕੇ ਨ ਅਧੀਨ॥**
**ਸਰਬ ਸਪਤ ਪਤਾਰ ਕੇ ਤਰ ਜਾਨੀਐ ਜਹ ਜੋਤ॥**
**ਸੇਸ ਨਾਮ ਸਹੰਸ੍ਰ ਫਨ ਨਹਿ ਨੇਤਿ ਪੂਰਨ ਹੋਤ ॥੬॥੧੮੬॥**

ਇਸ ਤਰ੍ਹਾਂ ਭਰਵੇਂ ਵਿਸ਼ਲੇਸ਼ਣ ਉਪਰੰਤ ਨਿਰਣਾ ਇਹ ਦਿੱਤਾ ਹੈ ਕਿ ਸਭ ਧਰਮਾਂ ਕਰਮਾਂ ਨੂੰ ਵੇਖ ਲਿਆ ਹੈ ਅਤੇ ਇਨ੍ਹਾਂ ਵਿਚੋਂ ਕੋਈ ਵੀ ਪਰਮਾਤਮਾ ਨਾਲ ਮਿਲਾਪ ਦੀ ਜੁਗਤਿ ਨਹੀਂ ਦਸਦਾ। ਇਸ ਲਈ ਇਨ੍ਹਾਂ ਸਭ ਦਾ ਪ੍ਰਸੰਗਕ ਮੁੱਲ ਕੁਝ ਨਹੀਂ ਦੇ ਬਰਾਬਰ ਹੈ ਕਿਉਂਕਿ ਇਹ ਸਾਧਨ ਪਰਮਾਤਮਾ ਵਿੱਚ ਅਭੇਦ ਕਰਾਉਣ ਦੀ ਸਮੱਰਥਾ ਨਹੀਂ ਰੱਖਦੇ:

**ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ ॥**
**ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ ॥**
**ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥**
**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੇ ॥੧॥੨੧॥**

ਇਵੇਂ ਇਸ ਡੂੰਘੇ ਵਿਸ਼ਲੇਸ਼ਣ ਦੁਆਰਾ ਕਰਮ-ਪੱਧਤਿ ਜੋ ਆਪਣੀ ਪਟੜੀ ਤੋਂ ਉਖੜੀ ਹੋਈ ਸੀ, ਨੂੰ ਮੁੜ ਅਰੋਗ ਲੀਹਾਂ ਉਪਰ ਚਾੜ੍ਹਦਿਆਂ ਉਨ੍ਹਾਂ ਨੁਕਸਾਂ ਨੂੰ ਦੂਰ ਕਰਨ ਦਾ ਆਵਾਹਨ ਕੀਤਾ ਹੈ, ਜੋ ਕਰਮ ਕਰਦਿਆਂ ਵੀ ਕਰਮ ਕਾਂਡੀ ਨੂੰ ਦੇਵਤਿਆਂ ਦੀ ਕੈਦ ਵਿੱਚ ਰੱਖਦੇ ਹਨ। ਇੱਥੇ ਗਿਆਨ ਦਿੱਤਾ ਹੈ ਕਿ ਜਿਸ ਯਤਨ ਜਾਂ ਸਾਧਨਾ ਨੂੰ ਅਸੀਂ ਧਿਆਨ-ਮਾਤ੍ਰ ਸਮਝਦੇ ਹਾਂ, ਜਿਸ ਧਿਆਨ ਨੂੰ ਅਸੀਂ ਅਕ੍ਰਯ ਰੂਪ ਸਮਝਦੇ ਹਾਂ, ਉਹ ਅਸਲ ਵਿੱਚ ਛਿਨ-ਛਿਨ ਦੀ ਕ੍ਰਿਆ ਹੈ। ਸਾਡੀ ਸਮਾਧੀ ਤੇ ਸਿੱਧੀ ਹੇਠ ਤਾਂ ਅਤਿਅੰਤ ਖ੍ਰਾਹਟ ਵਾਲੀ ਕ੍ਰਿਆ ਛੁਪੀ ਹੋਈ ਹੈ। ਅਸੀਂ ਆਪਣੇ ਕ੍ਰਿਆ ਸਰੂਪ ਤੋਂ ਵੱਖ ਨਹੀਂ ਹੋ ਸਕਦੇ, ਸਾਡੀ ਮੁਕਤੀ ਤਾਂ ਪ੍ਰਪੰਚਾਂ ਦੇ ਬੰਧਨਾਂ ਦੀ ਥਾਂ ਆਪਣੀ ਕ੍ਰਿਆ ਨੂੰ ਦਰੁਸਤ ਕਰਨ ਵਿੱਚ ਹੈ। ਆਪਣੇ ਬੰਧਨਾਂ ਨੂੰ ਆਪਣੇ ਹੱਥਾਂ ਨਾਲ ਕੱਟਣ ਵਿੱਚ ਹੈ।

**(vi)** ਹੋਰ ਦੱਸਿਆ ਹੈ ਕਿ ਧਰਮ ਕਰਮਾਂ ਤੇ ਪੂਜਾ ਵਿੱਧੀਆਂ ਦੇ ਭਾਵਨਾ ਤੋਂ ਰਹਿਤ ਪਖੰਡ ਜਾਲ ਮੱਨੁਖੀ ਜਾਤੀ ਦੀਆਂ ਹਿੰਦੂਆਂ ਤੇ ਮੁਸਲਮਾਨਾਂ ਦੇ ਰੂਪ ਵਿੱਚ ਵੰਡੀਆਂ ਪਾਕੇ ਧਾਰਮਿਕ ਕੱਟੜਤਾ ਤੇ ਧਾਰਮਿਕ ਹਉਮੈ ਨੂੰ ਉਤਪੰਨ ਕਰਕੇ ਦੈਵੀ-ਵਿਧਾਨ ਦੀ ਕੇਂਦਰੀ ਸਭਿਅਤਾ 'ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ' ਦੇ ਵੀ ਵਿਪਰੀਤ ਹੋ ਜਾਂਦਾ ਹੈ :

**ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ**
**ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥**
**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ**
**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥੧੫॥੮੫॥**

ਮਨੁੱਖ ਨੂੰ ਵੰਡੀਆਂ ਪਾ ਕੇ ਵੇਖਣ ਦੀ ਉਪ੍ਰੋਕਤ ਬ੍ਰਿਤੀ ਦਾ ਵਿਰੋਧ ਕਰਦਿਆਂ ਸਤਿ-ਪ੍ਰਸੰਗ

ਸਥਾਪਤ ਕਰਦਿਆਂ ਸਮਝਾਇਆ ਹੈ :

**ਕਰਤਾ ਕਰੀਮ ਸੋਈ ਰਾਜਕ ਰਹੀਮ ਓਈ**
**ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥**
**ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ**
**ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ॥੧੫॥੮੫॥**
**ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ**
**ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥**
**ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ**
**ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥**
**ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ**
**ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥**
**ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ**
**ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥੮੬॥**

ਗੁਰਬਾਣੀ ਵਿੱਚ ਵੀ ਆਪੋ ਆਪਣੀਆਂ ਧਾਰਮਿਕ ਵਖਰੇਵਿਆਂ ਵਾਲੀਆਂ ਪੂਜਾ ਵਿਧੀਆਂ ਦੇ ਫਲ-ਸਰੂਪ ਪੈਦਾ ਹੋਏ ਧਾਰਮਿਕ ਵਿਤਕਰਿਆਂ ਨੂੰ ਨਿਰਮੂਲ ਮੰਨਿਆ ਹੈ ਅਤੇ ਧਾਰਮਿਕ ਕੱਟੜਤਾ ਵਾਲੀ ਸੋਚਣੀ ਦੀ ਨਿਖੇਧੀ ਕੀਤੀ ਗਈ ਹੈ। ਗੁਰਮਤਿ ਵਿੱਚ ਸਵੀਕ੍ਰਿਤ ਹੈ ਕਿ ਹਿੰਦੂ ਤੁਰਕ ਸਭ ਇਕੋ ਅਕਾਲ ਪੁਰਖ ਦੇ ਪੈਦਾ ਕੀਤੇ ਹੋਏ ਹਨ। ਸਾਰੀ ਮਾਨਵਤਾ ਇਕੋ ਮਨੁਖੀ ਪਰਿਵਾਰ ਨਾਲ ਸੰਬੰਧਿਤ ਹੋਣ ਕਰਕੇ ਆਪਸ ਵਿੱਚ ਇਕ ਸਾਂਝ ਰੱਖਦੀ ਹੈ ਕਿਉਂਕਿ ਸਭਨਾਂ ਵਿੱਚ ਇਕ ਅਕਾਲ ਪੁਰਖ ਦੀ ਜੋਤਿ ਹੀ ਰਮ ਰਹੀ ਹੈ :

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**
**ਕੋਈ ਸੇਵੈ ਗੁਸਈਆ ਕੋਈ ਅਲਾਹਿ ॥**
**ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ॥ ਰਹਾਉ ॥**
**ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥**
**ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥**
**ਕੋਈ ਪੜੈ ਬੇਦ ਕੋਈ ਕਤੇਬ ॥**
**ਕੋਈ ਓਢੈ ਨੀਲ ਕੋਈ ਸੁਪੇਦ॥**
**ਕੋਈ ਕਹੈ ਤੁਰਕੁ ਕੋਈ ਹਿੰਦੂ ॥**
**ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥**
**ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥**
**ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥**

(ਰਾਮਕਲੀ ਮ.੫, ਪੰਨਾ ੮੮੫)

ਅਕਾਲ ਪੁਰਖ ਨੂੰ ਸਭ ਦਾ ਸਾਂਝਾ ਮੰਨਦਿਆਂ ਸਪਸ਼ਟ ਕਰ ਦਿੱਤਾ ਹੈ ਕਿ ਮਸੀਤ ਵਿੱਚ ਵੱਸਣ ਵਾਲਾ ਅਲ੍ਹਾ ਤੇ ਮੰਦਰ ਵਿੱਚ ਵਸਦਾ ਰਾਮ ਇਕੋ ਹੀ ਹੈ। ਇਸ ਲਈ ਧਾਰਮਿਕ

ਕੱਟੜਤਾ ਤੇ ਵਿਤਕਰਿਆਂ ਨੂੰ ਤਿਆਗ ਕੇ ਮੂਲ-ਤੱਤ ਦੀ ਅਸਲੀਅਤ ਨੂੰ ਅਨੁਭਵ ਕਰਨ ਦੀ ਲੋੜ ਹੈ :

**1. ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥**
**ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥**
**ਅਲਹ ਰਾਮ ਜੀਵਉ ਤੇਰੇ ਨਾਈ॥ ਤੂ ਕਰਿ ਮਿਹਰਾਮਤਿ ਸਾਈ ॥ਰਹਾਉ॥**

(ਬਿਭਾਸ ਪ੍ਰਭਾਤੀ ਕਬੀਰ ਜੀ, ਪੰਨਾ ੧੩੪੯)

**2. ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ॥**
**ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ ॥**

(ਆਸਾ ਕਬੀਰ ਜੀ, ਪੰਨਾ ੪੮੦)

**(vii)** ਇਸ ਲਈ ਅਗਿਆਨ ਕਲਪਿਤ ਬੰਧਨਾ ਤੇ ਕਰਮ-ਕਾਂਡੀ ਭੁਲੇਖਿਆਂ ਦਾ ਖੰਡਨ ਕਰਦਿਆਂ ਇਨ੍ਹਾਂ ਤੋਂ ਸੁਚੇਤ ਕੀਤਾ ਹੈ। ਇਹ ਲੋਕਾਂ ਦੀ ਅਗਿਆਨਤਾ ਹੀ ਹੈ ਕਿ ਉਹ ਬਿਨਾਂ ਗਿਆਨ ਦੇ ਰੂੜ੍ਹੀਆਂ ਉਤੇ ਤੁਰਦੇ ਪਖੰਡ ਜਾਲ ਵਿੱਚ ਫਸ ਕੇ ਜੀਵਨ ਅੰਜਾਈ ਗੁਆ ਦਿੰਦੇ ਹਨ ਅਤੇ ਸਰਬ ਸੱਮਰਥ ਅਕਾਲ ਪੁਰਖ ਦੀ ਪ੍ਰਾਪਤੀ ਤੋਂ ਕੋਰੇ ਰਹਿ ਜਾਂਦੇ ਹਨ ਕਿਉਂਕਿ ਪਰਮਾਤਮਾ ਦੀ ਪ੍ਰਾਪਤੀ ਦਾ ਅਸਲੀ ਮਾਰਗ ਨਾਮ ਸਿਮਰਨ ਵਾਲਾ ਪ੍ਰਭੂ ਪ੍ਰੀਤ ਦਾ ਮਾਰਗ ਹੈ :

**ਸਭ ਕਰਮ ਫੋਕਟ ਜਾਨ॥ ਸਭ ਧਰਮ ਨਿਹਫਲ ਮਾਨ॥**
**ਬਿਨ ਏਕ ਨਾਮ ਅਧਾਰ॥ ਸਭ ਕਰਮ ਭਰਮ ਬਿਚਾਰ॥੨੦॥੫੦॥**

. . . . . . . . . . . . . . . . . . . . . . . . . .

ਮੂੜ੍ਹ ਰੂੜ੍ਹ ਪੀਟਤ ਨ ਗੂੜ੍ਹਤਾ ਕੋ ਭੇਦ ਪਾਵੈ
ਪੂਜਤ ਨ ਤਾਹਿ ਜਾ ਕੇ ਰਾਖੇ ਰਹੀਅਤੁ ਹੈਂ ॥੪॥੭੪॥

. . . . . . . . . . . . . . . . . . . . . . . . . .

ਬਿਨ ਭਗਤਿ ਸਕਤਿ ਨਹੀ ਪਰਤ ਪਾਨ ॥
ਬਹੁ ਕਰਤ ਹੋਮ ਅਰ ਜਗ ਦਾਨ ॥
ਬਿਨ ਏਕ ਨਾਮ ਇਕ ਚਿੱਤ ਲੀਨ ॥
ਫੋਕਟੋ ਸਰਬ ਧਰਮਾ ਬਿਹੀਨ ॥੨੦॥੧੪੦॥

ਗੁਰਬਾਣੀ ਵਿਚ ਵੀ ਸਭ ਧਰਮ ਕਰਮਾਂ ਤੇ ਸਿਆਣਪਾਂ ਨੂੰ ਛੱਡ ਕੇ ਨਾਮ-ਪ੍ਰੀਤ ਦੇ ਸਾਧਨ ਨੂੰ ਹੀ ਉੱਤਮ ਸਾਧਨ ਮੰਨਿਆ ਹੈ, ਜਿਸ ਦੁਆਰਾ ਮਨੁੱਖ ਦਾ ਪਤਿ ਸੇਤੀ ਨਿਸਤਾਰਾ ਹੋਣਾ ਹੈ :

**੧. ਵਿਣੁ ਨਾਵੈ ਪਤਿ ਕਬਹੁ ਨ ਹੋਇ॥**
**ਅਵਰ ਸਿਆਣਪ ਸਗਲੀ ਪਾਜੁ॥ ਜੈ ਬਖਸੇ ਤੈ ਪੂਰਾ ਕਾਜੁ॥**

(ਰਾਗੁ ਪ੍ਰਭਾਤੀ ਮ. ੧, ਪੰਨਾ ੧੩੨੭)

**੨. ਹਰਿ ਨਾਮੁ ਧਿਆਈਐ ਸਬਦ ਰਸੁ ਪਾਈਐ ਵਡ ਭਾਗਿ ਜਪੀਐ ਹਰ ਜਸੋ॥**

(ਤੁਖਾਰੀ ਛੰਤੁ ਮ.੧, ਪੰਨਾ ੧੧੧੩)

ਇਵੇਂ 'ਅਕਾਲ ਉਸਤਤਿ' ਵਿੱਚ ਅਕਾਲ ਪੁਰਖ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਧਰਮ

ਕਰਮਾਂ ਦਾ ਵਿਸ਼ਲੇਸ਼ਣ ਕਰਦਿਆਂ ਸਪਸ਼ਟ ਕੀਤਾ ਹੈ ਕਿ ਇਸ਼ਟ ਕੇਵਲ ਅਕਾਲ ਪੁਰਖ ਹੀ ਹੈ, ਹੋਰ ਦੇਵੀ ਦੇਵਤਿਆਂ ਨੂੰ ਉਸ ਦੀ ਸ਼ਕਤੀ ਜਾਣ ਕੇ ਇਸ਼ਟ ਰੂਪ ਵਿੱਚ ਪੂਜਣਾ ਭੁਲੇਖਾ ਹੈ। ਅਗਿਆਨਤਾ ਭਰੀ ਵਿਚਾਰ ਵਿਹੂਣੀ ਦੇਵੀ ਦੇਵਤਿਆਂ ਦੀ ਪੂਜਾ ਅਰਚਾ ਅਤੇ ਕਰਮਕਾਂਡੀ ਪਖੰਡ ਜਾਲ ਦਾ ਤਿਆਗ ਕਰਕੇ ਅਕਾਲ ਪੁਰਖ ਵਿੱਚ ਪੂਰਨ ਵਿਸ਼ਵਾਸ ਰੱਖ ਕੇ ਨਾਮ-ਪ੍ਰੀਤ ਦੇ ਸਾਧਨ ਨੂੰ ਅਪਨਾਉਣਾ ਜ਼ਰੂਰੀ ਹੈ, ਜਿਸ ਸਦਕਾ ਜੀਵਨ ਮਾਰਗ ਦੀ ਸਹੀ ਸੋਝੀ ਮਿਲਣੀ ਹੈ।

## (੫) ਅਕਾਲ ਪੁਰਖ ਦੀ ਪ੍ਰਾਪਤੀ ਦਾ ਸੱਚਾ ਮਾਰਗ ਕੇਵਲ ਪੂਰਨ ਪ੍ਰੀਤ:

(i) ਅਕਾਲ ਪੁਰਖ ਦੀ ਪ੍ਰਾਪਤੀ ਦੀ ਸਹੀ ਪਹੁੰਚ ਵਿੱਧੀ ਕੇਵਲ ਅਕਾਲ ਪੁਰਖ ਦੀ ਪੂਰਨ ਪ੍ਰੀਤ ਹੈ। ਇਹੋ ਗੁਰਮਤਿ ਜੁਗਤਿ ਦਾ ਵੀ ਕੇਂਦਰੀ ਪ੍ਰਵਾਨਿਤ ਨੁਕਤਾ ਹੈ। ਪ੍ਰਭੂ ਪ੍ਰੀਤ ਹੀ ਸਮਰੱਥ ਮਾਧਿਅਮ ਹੈ, ਜਿਸ ਉਤੇ ਤੁਰਨ ਲਈ ਪ੍ਰੇਰਨਾ ਦਿੰਦਿਆਂ ਸਮਝਾਇਆ ਹੈ ਕਿ ਜੇ ਇਕ ਚਿੱਤ ਹੋਕੇ ਇਕ ਛਿਨ ਲਈ ਵੀ ਪ੍ਰਭੂ ਪਿਆਰ ਵਿੱਚ ਭਿੱਜ ਕੇ ਉਸਨੂੰ ਧਿਆ ਲਈਏ, ਤਾਂ ਕਾਲ ਦੀ ਫਾਹੀ ਤੋਂ ਮੁਕਤ ਹੋ ਜਾਂਦੇ ਹਾਂ :

**ਏਕ ਚਿਤਿ ਜਿਹਿ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ॥੧੦॥**

ਚਿਤ ਦੀ ਸ਼ਕਤੀ ਮਨ ਦੀ ਤਾਕਤ ਤੋਂ ਉੱਪਰ ਹੈ। ਇਹ ਤਾਕਤ ਪ੍ਰਕਾਸ਼ਮਈ ਹੈ। ਇਹ ਜੋਤ ਸਰੂਪ ਹੈ। ਪ੍ਰਭੂ ਪ੍ਰੀਤ ਦੀ ਭਾਵਨਾ ਨਾਲ ਗੜੂੰਦ ਹੋਕੇ ਪ੍ਰਭੂ ਗੁਣਾਂ ਦੇ ਜਾਪ ਤੇ ਸਿਮਰਨ ਨਾਲ ਮਾਨਵ ਹਿਰਦੇ ਵਿੱਚ ਪ੍ਰਭੂ ਗੁਣਾਂ ਦੇ ਪ੍ਰਕਾਸ਼ ਦੀ ਪ੍ਰਤੀਤੀ ਹੁੰਦੀ ਹੈ, ਜਿਸ ਦੀ ਰੋਸ਼ਨੀ ਵਿੱਚ ਸਾਧਕ ਸਦ-ਗੁਣਾਂ ਦਾ ਧਾਰਨੀ ਬਣ ਜਾਂਦਾ ਹੈ। ਇਸ ਲਈ ਸਭ ਤੋਂ ਉੱਤਮ ਕਰਮ ਅਕਾਲ ਪੁਰਖ ਦਾ ਭਜਨ, ਬੰਦਗੀ ਤੇ ਜਾਪ ਹੈ, ਜਿਸ ਨਾਲ ਪ੍ਰਭੂ ਪ੍ਰਾਪਤੀ ਹੋਣੀ ਹੈ :

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥੨੯॥**

. . . . . . . . . . . . . . . . . . . . . . . . .

**ਭਜੋ ਹਰੀ॥ ਥਪੋ ਹਰੀ॥ ਤਪੋ ਹਰੀ॥ ਜਪੋ ਹਰੀ॥੧੨॥੬੨॥**

. . . . . . . . . . . . . . . . . . . . . . . . .

**ਭਜਸ ਤੁਅੰ॥ ਭਜਸ ਤੁਅੰ॥ ਰਟਸ ਤੁਅੰ॥ ਠਟਸ ਤੁਅੰ॥੧੫॥੬੫॥**

. . . . . . . . . . . . . . . . . . . . . . . . .

**ਬਿਨ ਏਕ ਨਾਮ ਇਕ ਚਿੱਤ ਲੀਨ॥ ਫੋਕਟੋ ਸਰਬ ਧਰਮਾ ਬਿਹੀਨ॥੨੦॥੧੪੦॥**

. . . . . . . . . . . . . . . . . . . . . . . . .

**ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾ ਪਤਿ ਪਾਏ॥੩॥੨੪੫॥**

. . . . . . . . . . . . . . . . . . . . . . . . .

**ਆਦਿ ਅਨਾਦਿ ਅਗਾਧ ਅਭੇਖ ਅਦ੍ਵੈਖ ਜਪਿਓ ਤਿਨ ਹੀ ਕੁਲ ਤਾਰੇ॥੯॥੨੫੧॥**

ਸੋ ਪ੍ਰਭੂ ਪ੍ਰੀਤ ਮਨ ਸੋਧਣ ਦਾ ਸਾਧਨ ਹੈ। ਇਸ ਦੀ ਸਾਵਧਾਨਤਾ ਨਾਲ ਇਕ ਦ੍ਰਿੜ੍ਹਤਾ ਪੈਦਾ ਹੁੰਦੀ ਹੈ ਅਤੇ ਇਹ ਦ੍ਰਿੜ੍ਹਤਾ ਇਕਾਗਰਤਾ ਵਿੱਚ ਪਲਟਾ ਖਾ ਜਾਂਦੀ ਹੈ। ਜਦ ਨਿਰਗੁਣ ਅਕਾਲ ਪੁਰਖ ਦੇ ਗੁਣ ਗਾਇਨ ਕਰਦਿਆਂ ਉਹ ਚਿੱਤ ਵਿੱਚ ਵੱਸ ਜਾਂਦਾ ਹੈ,

ਤਾਂ ਭਗਤ ਲਈ ਉਹ ਗੁਣ-ਸਰੂਪ ਆਪੇ ਹੀ ਸਰਗੁਣ ਹੋ ਜਾਂਦਾ ਹੈ, ਜੋ ਨਿਰਾਕਾਰ ਹੈ, ਉਹ ਇਸ ਤਰ੍ਹਾਂ ਗੁਣਾਕਾਰ ਹੋ ਜਾਂਦਾ ਹੈ। ਇਵੇਂ ਜੋ ਆਪਣੇ ਆਪ ਨੂੰ ਉਸ ਦੀਆਂ ਗੁਣ-ਵਡਿਆਈਆਂ ਨਾਲ ਭਰਪੂਰ ਕਰ ਲੈਂਦੇ ਹਨ, ਉਨ੍ਹਾਂ ਨੂੰ ਹੀ ਉਸ ਨਿਰਗੁਣ ਦੇ ਅਦਿਖ ਨੂਰ ਦਾ ਝਲਕਾ ਵੱਜਦਾ ਹੈ। ਬਗੈਰ ਇਸ ਸਰਗੁਣ ਸਿਫ਼ਤ ਸਲਾਹ ਦੇ ਉਸ ਨਿਰਗੁਣ ਦੀ ਜੋਤਿ ਦਾ ਚਮਤਕਾਰ ਨਹੀਂ ਦਿਸਦਾ।

ਗੁਰਬਾਣੀ ਵਿੱਚ ਵੀ ਸੇਧ ਦਿੱਤੀ ਹੈ ਕਿ ਪ੍ਰਭੂ ਪਿਆਰ ਵਿੱਚ ਭਿੱਜ ਕੇ ਨਾਮ-ਸ਼ਬਦ ਦੇ ਸਿਮਰਨ ਨਾਲ ਹੀ ਪ੍ਰਭੂ ਹਿਰਦੇ ਵਿੱਚ ਵੱਸਦਾ ਹੈ। ਉਸ ਦੇ ਗੁਣਾਂ ਦੇ ਚੀਨਣ ਨਾਲ ਹਿਰਦਾ ਪ੍ਰਕਾਸ਼ ਦੇ ਅਨੁਭਵ ਨਾਲ ਓਤ-ਪ੍ਰੋਤ ਹੋ ਜਾਂਦਾ ਹੈ। ਪ੍ਰਭੂ ਦੇ ਇਹ ਗੁਣ ਜਦ ਸੁਰਤਿ ਵਿੱਚ ਸਮਾ ਜਾਂਦੇ ਹਨ ਤਾਂ ਜਗਿਆਸੂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਮਾਇਆ ਦੇ ਪ੍ਰਭਾਵ ਤੋਂ ਉਤੇ ਉੱਠ ਕੇ ਸਦ-ਗੁਣਾਂ ਦੀ ਚਾਸ਼ਨੀ ਵਿੱਚ ਰੰਗੀਜ ਜਾਂਦਾ ਹੈ:

**੧. ਜਾ ਕਾ ਪ੍ਰੇਮ ਸੁਞਾਉ ਹੈ ਚਰਨ ਚਿਤਵ ਮਨ ਮਾਹਿ॥**
**ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ॥**

(ਚਉਬੋਲੇ ਮ. ੫, ਪੰਨਾ ੧੩੬੪)

**੨. ਸਾਚ ਸਬਦ ਸਿਉ ਲਾਗੀ ਪ੍ਰੀਤ॥ ਹਰਿ ਪ੍ਰਭੁ ਅਪੁਨਾ ਆਇਆ ਚੀਤਿ॥**
**ਨਾਮ ਜਪਤ ਹੋਆ ਪਰਗਾਸੁ॥ ਗੁਰ ਸਬਦੇ ਕੀਨਾ ਰਿਦੈ ਨਿਵਾਸੁ॥**

(ਪ੍ਰਭਾਤੀ ਮ.੫, ਪੰਨਾ ੧੩੪੦)

**੩. ਹਰਿ ਕੋ ਨਾਮ ਜਪੀਐ ਨੀਤ॥ ਕਾਮ ਕ੍ਰੋਧ ਅਹੰਕਾਰ ਬਿਨਸੈ ਲਗੈ ਏਕ ਪ੍ਰੀਤਿ॥**

(ਪ੍ਰਭਾਤੀ ਮ.੫, ਪੰਨਾ ੧੩੪੧)

(**ii**) ਅਕਾਲ ਪੁਰਖ ਦੇ ਗੁਣਾਂ ਦੀ ਸੱਚੀ ਪ੍ਰੀਤ ਦੀ ਭਾਵਨਾ ਵਾਲੀ ਬਿਰਤੀ ਵੀ ਅਕਾਲ ਪੁਰਖ ਦੀ ਬਖਸ਼ਿਸ ਤੇ ਕਿਰਪਾ ਨਾਲ ਮਿਲਦੀ ਹੈ, ਜਿਸ ਸਦਕਾ ਹਿਰਦੇ ਵਿੱਚ ਇਹ ਚਾਨਣ ਪ੍ਰਦੀਪਤ ਹੁੰਦਾ ਹੈ ਕਿ ਅਕਾਲ ਪੁਰਖ ਵਿੱਚ ਲੀਨ ਹੋਣ ਨਾਲ ਹੀ ਉਸ ਦੀ 'ਨਦਰਿ' ਦੇ ਯੋਗ ਹੋਈਦਾ ਹੈ :

**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨ ਏਕ ਰਤੀ ਕੇ॥੧॥੨੧॥**

. . . . . . . . . . . . . . . . . . . . . . . . . . . . . . .

**ਕਰੁਣਾ ਨਿਧਾਨ ਕਾਮਲ ਕ੍ਰਿਪਾਲ॥ ਦੁਖ ਦੋਖ ਹਰਤ ਦਾਤਾ ਦਿਆਲ॥੬॥੨੩੬॥**

ਗੁਰਬਾਣੀ ਵਿੱਚ ਵੀ ਫੁਰਮਾਨ ਹੈ ਕਿ ਜਿਨ੍ਹਾਂ ਉਤੇ ਅਕਾਲ ਪੁਰਖ ਦੀ ਕਿਰਪਾ ਤੇ ਬਖਸ਼ਿਸ਼ ਹੁੰਦੀ ਹੈ, ਉਹੀ ਵਡਭਾਗੀ ਨਾਮ ਸ਼ਬਦ ਦੇ ਜਾਪ ਰਾਹੀਂ ਸੱਚ ਨਾਲ ਜੁੜ ਕੇ ਜੀਵਨ ਸਫ਼ਲਾ ਕਰਦੇ ਹਨ, ਅਕਾਲ ਪੁਰਖ ਦੀ ਕਿਰਪਾ ਬਿਨਾਂ ਕੁਝ ਸੰਭਵ ਨਹੀਂ :

**੧. ਜਾ ਕ੍ਰਿਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ॥**

(ਮਾਰੂ ਮ. ੧, ਪੰਨਾ ੧੦੧੧)

**੨. ਜਾ ਕੌ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ॥**

(ਆਸਾ ਮ.੫, ਪੰਨਾ ੪੫੪)

(**iii**) ਅਕਾਲ ਪੁਰਖ ਦੀ ਅਸੀਮਤਾ ਤੇ ਬੇਅੰਤਤਾ ਨੂੰ ਜਪਦਿਆਂ ਜਦ ਜਗਿਆਸੂ ਉਸ ਦੀ

ਅਨੰਤਤਾ ਤੋਂ ਅਸਚਰਜ ਹੁੰਦਾ ਹੈ ਤਾਂ ਉਹ 'ਧੰਨ' 'ਧੰਨ' 'ਵਾਹ' 'ਵਾਹ' 'ਬਲਿਹਾਰ' 'ਬਲਿਹਾਰ' ਕਹਿੰਦਿਆਂ ਆਪਣੀ ਵਿਸਮੈ ਭਾਵਨਾ ਵਿੱਚ ਗੜੂੰਦ ਹੋ ਜਾਂਦਾ ਹੈ। ਇਸ ਮਿਲਾਪ ਦੀ ਅਨੋਖਤਾ ਵਿੱਚ ਕੇਵਲ 'ਵਿਸਮਾਦ' ਹੀ ਰਹਿ ਜਾਂਦਾ ਹੈ :

**ਫੁਲੰਤ ਪ੍ਰਫੁੱਲ ਲਹਿ ਲਹਿਤ ਮੌਰ ॥ ਸਿਰਿ ਢੁਰਹਿ ਜਾਨ ਮਨਮਥਹਿ ਚੌਰ ॥**
**ਕੁਦਰਤ ਕਮਾਲ ਰਾਜ਼ਕ ਰਹੀਮ ॥ ਕਰੁਣਾ ਨਿਧਾਨ ਕਾਮਲ ਕਰੀਮ ॥੨॥੨੬੯॥**
**ਜਹਂ ਤਹਂ ਬਿਲੋਕਿ ਤਹਂ ਤਹਂ ਪ੍ਰਸੋਹ ॥ ਆਜਾਨੁ ਬਾਹੁ ਅਮਿਤੋਜ ਮੋਹ ॥**
**ਰੋਸੰ ਬਿਰਹਤ ਕਰਣਾ ਨਿਧਾਨ ॥ ਜਹਂ ਤਹਂ ਪ੍ਰਫੁੱਲ ਸੁੰਦਰ ਸੁਜਾਨ ॥੪॥੨੭੦॥**

ਗੁਰਬਾਣੀ ਵਿੱਚ ਵੀ ਇਸ 'ਵਿਸਮਾਦ' ਨੂੰ ਪ੍ਰਗਟਾਉਂਦਿਆਂ ਦਸਿਆ ਹੈ :

**1. ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ ਹਰਿ ਹਰਿ ਹਰੇ ਹਰੇ**
**ਗੁਨ ਗਾਵੈ ਗੁਰਮਤਿ ਹਉ ਬਲਿ ਬਲੇ ਹਉ ਬਲਿ ਬਲੇ ਜਨ ਨਾਨਕ**
**ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥**

(ਕਾਨੜਾ ਮ. ੫, ਪੰਨਾ ੧੨੯੬)

**2. ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ ॥**
**ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ ॥**
**ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ ॥**
**ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ ॥**

(ਤੁਖਾਰੀ ਮ.੫, ਪੰਨਾ ੧੧੧੭)

**(iv)** ਇਸ ਅਨੁਭਵ ਦੀ ਪ੍ਰਤੀਤੀ ਨਾਲ ਹੀ ਅਕਾਲ ਪੁਰਖ ਦੇ ਵਿਚਾਰ ਦੀਆਂ ਬਿਬੇਕ ਦੇ ਪੱਧਰ ਦੀਆਂ ਸੰਭਾਵਨਾਵਾਂ ਜਾਗ ਪੈਂਦੀਆਂ ਹਨ :

**ਪਾਈਐ ਨ ਪਾਰ ਪਾਰਾਵਾਰ ਹੂੰ ਕੇ ਪਾਰ ਜਾਂ ਕੋ**
**ਕੀਜਤ ਬਿਚਾਰ ਸੁਬਿਚਾਰ ਕੋ ਨਿਵਾਸ ਹੈਂ ॥੧੦॥੨੬੨॥**

ਇੱਥੇ ਸਪਸ਼ਟ ਕਰ ਦਿੱਤਾ ਹੈ ਕਿ ਚੱਕਰ, ਚਿੰਨ੍ਹ, ਰੰਗ, ਰੂਪ, ਰੇਖਾ, ਜਾਤਿ, ਪਾਤਿ, ਤਾਤ, ਮਾਤ ਰਹਿਤ ਜੋਤਿ-ਸਰੂਪ ਅਕਾਲ ਪੁਰਖ ਦੀ ਹੋਂਦ ਦਾ ਵਿਸ਼ਵਾਸ ਕੇਵਲ ਅਨੁਭਵ ਦੀ ਪੱਧਰ ਉਤੇ ਸੰਭਵ ਹੈ। ਇਸ ਅਨੁਭਵ ਦੇ ਪ੍ਰਕਾਸ਼ ਵਿੱਚ ਬਿਬੇਕ ਦੀ ਪੱਧਰ ਤੇ ਸਮਝ ਆਉਣ ਵਾਲੀ ਪਰਮਾਤਮ ਹੋਂਦ ਨੂੰ ਪੂਰਨ ਸੁੰਦਰਤਾ ਦੀ ਬਿਜਲੀ ਆਖਿਆ ਹੈ। ਇਸ ਦੇ ਨਾਲ ਹੀ ਪ੍ਰਵਾਨ ਕੀਤਾ ਹੈ ਕਿ ਜੋਤਿ-ਸਰੂਪ ਅਕਾਲ ਪੁਰਖ ਪ੍ਰਕਾਸ਼ ਦਾ ਘਰ ਹੈ, ਸਿੱਧਤਾ ਦੀ ਸਾਰ ਹੈ, ਕੁਮਤਿ ਦਾ ਪ੍ਰਹਾਰਕ ਹੈ, ਦੀਨਾਂ ਦਾ ਦਾਤਾ ਹੈ, ਗੁਮਾਨ ਕਰਨ ਵਾਲਿਆਂ ਨੂੰ ਗਰਕ ਕਰਨ ਵਾਲਾ ਹੈ ਅਤੇ ਸਾਧਾਂ ਦਾ ਰੱਖਿਅਕ ਹੈ। ਅਕਾਲ ਪੁਰਖ ਦੇ ਇਹ ਗੁਣ ਜੀਵਨ ਦੇ ਆਦਰਸ਼ਾਂ ਦੀ ਸੋਝੀ ਬਖਸ਼ ਦਿੰਦੇ ਹਨ :

**ਅਦ੍ਵੈ ਅਬਿਨਾਸੀ ਪਰਮ ਪੂਰਨ ਪ੍ਰਕਾਸੀ ਮਹਾਰੂਪ ਹੂੰ ਕੇ**
**ਰਾਸੀ ਹੈ ਅਨਾਸੀ ਕੈਂ ਕੈ ਮਾਨੀਐ॥**
**ਜੰਤ੍ਰ ਹੂੰ ਨ ਜਾਤ ਜਾਕੀ ਬਾਪ ਹੂੰ ਨ ਮਾਇ ਤਾ ਕੀ**
**ਪੂਰਨ ਪ੍ਰਭਾ ਕੀ ਸੁ ਛਟਾ ਕੈ ਅਨੁਮਾਨੀਐ॥**

ਤੇਜ ਹੂੰ ਕੋ ਤੰਤ੍ਰ ਹੈਂ ਕਿ ਰਾਜਸੀ ਕੋ ਜੰਤ੍ਰ ਹੈਂ
ਕਿ ਮੋਹਨੀ ਕੋ ਮੰਤ੍ਰ ਹੈਂ ਨਿਜੰਤ੍ਰ ਕੈ ਕੈ ਜਾਨੀਐ॥੬॥੨੫੮॥
ਤੇਜ ਹੂੰ ਕੋ ਤਰੁ ਹੈਂ ਕਿ ਰਾਜਸੀ ਕੋ ਸਰੁ ਹੈਂ
ਕਿ ਸੁੱਧਤਾ ਕੋ ਘਰੁ ਹੈਂ ਕਿ ਸਿੱਧਤਾ ਕੀ ਸਾਰ ਹੈਂ॥
ਕਾਮਨਾ ਕੀ ਖਾਨ ਹੈਂ ਕਿ ਸਾਧਨਾ ਕੀ ਸਾਨ ਹੈਂ
ਬਿਰਕਤਤਾ ਕੀ ਬਾਨ ਹੈਂ ਕਿ ਬੁੱਧਿ ਕੋ ਉਦਾਰੁ ਹੈਂ॥
ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ
ਕਿ ਰੂਪ ਹੂੰ ਕੋ ਰੂਪ ਹੈਂ ਕੁਮਤਿ ਕੋ ਪ੍ਰਹਾਰੁ ਹੈਂ॥
ਦੀਨਨ ਕੋ ਦਾਤਾ ਹੈਂ ਗਨੀਮਨ ਕੋ ਗਾਰਕ ਹੈਂ
ਸਾਧਨ ਕੋ ਰੱਛਕ ਹੈਂ ਗੁਨਨ ਕੋ ਪਹਾਰੁ ਹੈਂ॥੭॥੨੫੯॥

ਇਸ ਤਰ੍ਹਾਂ ਸਮਝਾਇਆ ਹੈ ਕਿ ਅਕਾਲ ਪੁਰਖ ਦੀ ਭਗਤੀ ਇਕ ਰਸਤਾ ਹੈ ਆਪਣੇ ਆਪ ਨੂੰ ਆਦਰਸ਼ ਦੇ ਸਰੂਪ ਨਾਲ ਭਰਨ ਦਾ। ਇਹ ਆਦਰਸ਼ ਜਿਸ ਵੇਲੇ ਚਮਤਕਾਰ ਮਾਰਦਾ ਹੈ ਤਾਂ ਕਾਇਰਾਂ ਵਿੱਚ ਬਹਾਦਰਾਂ ਦੀ ਅਣਖ ਆ ਜਾਂਦੀ ਹੈ। ਇਹ ਆਦਰਸ਼ ਜਿਸ ਵੇਲੇ ਲਿਸ਼ਕਦਾ ਹੈ ਤਾਂ ਹਿਰਦੇ ਬੀਰ ਰਸ ਦੇ ਉਤਸ਼ਾਹ ਨਾਲ ਭਰ ਜਾਂਦੇ ਹਨ। ਟਿਕਿਆ ਹੋਇਆ ਮਨ ਸ਼ਕਤੀਵਾਨ ਹੁੰਦਾ ਹੈ, ਜਦ ਉੱਚਾ ਆਦਰਸ਼ ਅਨੁਭਵ ਵਿੱਚ ਸਮਾ ਜਾਏ ਤਾਂ ਆਦਰਸ਼ ਵੱਲ ਖਿੱਚੇ ਜਾਣਾ ਇਹੀ ਸਮੁੱਚੀ ਸ਼ਕਤੀ ਦੀ ਪ੍ਰਗਟ ਅਵਸਥਾ ਹੈ। ਇਹ ਸ਼ਕਤੀ ਦਾ ਚਮਤਕਾਰ ਆਦਰਸ਼ ਤੋਂ ਉਤਪੰਨ ਹੁੰਦਾ ਹੈ। ਇਹ ਸ਼ਕਤੀ ਹੀ ਸਿੱਖੀ ਦਾ ਆਸਰਾ ਹੈ। ਇਸ ਤਰ੍ਹਾਂ ਇਹ ਪ੍ਰਭੂ ਪ੍ਰੀਤ ਦਾ ਮਾਰਗ ਇਕ ਬਚਿੱਤ੍ਰ ਮਾਰਗ ਹੈ। ਇਹ ਇਕ ਉਦਮ ਦਾ ਹੰਭਲਾ ਹੈ। ਇਹ ਤਾਕਤ ਤੇ ਸ਼ਕਤੀ ਪਕੇੜਨ ਦਾ ਵਸੀਲਾ ਹੈ। ਇਹ ਇਕ ਅੰਦਰ ਦਾ ਜੋਸ਼ ਹੈ, ਜਿਸ ਨਾਲ ਬਾਹੂ-ਬਲ ਹੱਥਾਂ ਵਿੱਚ ਇਸ ਤਰ੍ਹਾਂ ਉਭਰਦਾ ਹੈ ਕਿ ਬੰਦਾ ਆਜ਼ਾਦ ਹੋਣ ਲਈ ਸਭ ਬੰਧਨਾਂ ਨੂੰ ਕਟ ਸੁੱਟਣਾ ਚਾਹੁੰਦਾ ਹੈ।

ਗੁਰਬਾਣੀ ਵਿੱਚ ਵੀ ਆਉਂਦਾ ਹੈ ਕਿ ਅਕਾਲ ਪੁਰਖ ਦੀ ਵਿਆਪਕ ਹੋਂਦ ਦਾ ਅਨੁਭਵ ਜਦ ਜਗਿਆਸੂ ਦੇ ਹਿਰਦੇ ਅੰਦਰ ਵੱਸ ਜਾਂਦਾ ਹੈ ਤਾਂ ਉਸ 'ਅਨੂਪ ਅਪਾਰੋ' ਅਕਾਲ ਪੁਰਖ ਦੇ ਗੁਣਾਂ ਦਾ ਪ੍ਰਕਾਸ਼ ਹਰ ਤਰ੍ਹਾਂ ਦੇ ਗਿਆਨ, ਧਿਆਨ ਤੇ ਸੂਰਬੀਰਤਾ ਦੀ ਭਾਵਨਾ ਨੂੰ ਪ੍ਰਜਵਲਤ ਕਰਕੇ ਜੀਵਨ ਦੀ ਜਾਗ੍ਰਤ ਅਵਸਥਾ ਦੀ ਪ੍ਰਤੀਤੀ ਕਰਾ ਦਿੰਦਾ ਹੈ:

੧. ਅਵਰੁ ਨਾਹੀ ਕਰਿ ਦੇਖਣਹਾਰੋ॥ .......
ਸਾਚਾ ਆਪ ਖੋਜਿ ਲਹੈ ਜਨੁ ਕੋਈ॥
ਰਾਮਨਾਮ ਊਤਮ ਗਤਿ ਹੋਈ॥ ਨਾਨਕ ਖੋਜਿ ਲਹੈ ਜਨੁ ਕੋਈ॥

(ਪ੍ਰਭਾਤੀ ਅਸਟਪਦੀਆ ਮ.੧, ਪੰਨਾ ੧੩੪੨)

੨. ਆਪੇ ਪਉਣ ਪਾਣੀ ਬੈਸੰਤਰੁ ਆਪੇ ਮੇਲਿ ਮਿਲਾਈ ਹੇ॥
ਆਪੇ ਸਸਿ ਸੂਰਾ ਪੂਰੋ ਪੂਰਾ॥ ਆਪੇ ਗਿਆਨੁ ਧਿਆਨਿ ਗੁਰੁ ਸੂਰਾ॥

(ਮਾਰੂ ਸੋਲਹੇ ਮ.੧, ਪੰਨਾ ੧੦੨੦)

(v) ਇਸ ਲਈ ਸਫ਼ਲ ਧਰਮ ਤਾਂ ਅਕਾਲ ਪੁਰਖ ਵਿੱਚ ਦ੍ਰਿੜ ਵਿਸ਼ਵਾਸ਼ ਰੱਖਦਿਆਂ ਪ੍ਰਭੂ-ਪ੍ਰੀਤ ਦੇ ਮਾਰਗ ਉਤੇ ਵਿਚਰਦਿਆਂ ਪ੍ਰਭੂ ਗੁਣਾਂ ਦੇ ਅਨੁਭਵ ਦੀ ਪ੍ਰਤੀਤੀ ਹੈ। ਇਹ ਪ੍ਰੀਤ ਭਿੰਨੀ ਸ਼ਬਦ-ਨਾਮ ਦੀ ਜਾਗ, ਵਿਚਾਰ ਦੀ ਜਗਿਆਸਾ ਉਤੇਜਿਤ ਕਰਕੇ 'ਸੁਰਤਿ' ਨੂੰ 'ਬੁਧਿ ਬਿਬੇਕ' ਜਾਂ ਗਿਆਨ-ਅਨੁਭਵ ਨਾਲ ਪ੍ਰਦੀਪਤ ਕਰਕੇ ਹਿਰਦੇ ਵਿੱਚ ਸਚਾਈ ਦੀ ਪਛਾਣ ਕਰਾ ਦਿੰਦੀ ਹੈ ਕਿ ਕੇਵਲ ਫੋਕਟ ਗਿਆਨ ਵਿਅਰਥ ਹੈ :

**ਗਿਆਨ ਕੇ ਬਿਹੀਨ ਮਹਾ ਦਾਨ ਮੈ ਨ ਹੂਜੈ ਲੀਨ**
**ਭਾਵਨਾ ਯਕੀਨ ਦੀਨ ਕੈਸੇ ਕੈ ਤਰਤ ਹੈਂ ॥੧੧॥੮੧॥**

. . . . . . . . . . . . . . . . . . . . . . . . . . . .

**ਡੂਬੇ ਨਰਕ ਧਾਰ ਮੂੜ੍ਹ ਗਿਆਨ ਕੇ ਬਿਨਾ ਬਿਚਾਰ**
**ਭਾਵਨਾ ਬਿਹੀਨ ਕੈਸੇ ਗਿਆਨ ਕੋ ਬਿਚਾਰ ਹੀਂ ॥੧੩॥੮੩॥**

ਗੁਰਬਾਣੀ ਵਿੱਚ ਵੀ ਪ੍ਰਭੂ ਟੇਕ ਉਤੇ ਪੂਰਨ ਭਰੋਸਾ ਰੱਖਦਿਆਂ 'ਬੁਧਿ ਬਿਬੇਕ' ਦੇ ਦੇਣਹਾਰ ਅਕਾਲਪੁਰਖ ਨੂੰ ਨਮਸਕਾਰ ਕੀਤੀ ਹੈ। ਸ਼ਬਦ-ਗੁਰੂ ਦੁਆਰਾ 'ਗਿਆਨੁ ਨਾਮ ਰਤਨ' ਦੀ ਪ੍ਰਾਪਤੀ ਜਗਿਆਸੂ ਦੇ ਸਾਰਿਆਂ ਸ਼ੰਕਿਆਂ ਦਾ ਨਿਵਾਰਣ ਕਰਕੇ ਸ਼ਕਤੀਸ਼ਾਲੀ ਤੇ ਸਮਦਰਸੀ ਬਿਰਤੀ ਨੂੰ ਜਗਾ ਕੇ ਸੱਚ ਮਾਰਗ ਦਾ ਪੰਧਾਊ ਬਣਾ ਦਿੰਦੀ ਹੈ :

**੧. ਪ੍ਰਾਨ ਅਧਾਰ ਦੂਖ ਬਿਦਾਰ ਦੇਨਹਾਰ ਬੁਧਿ ਬਿਬੇਕ ॥**
**ਨਮਸਕਾਰ ਰਖਨਹਾਰ ਮਨਿ ਅਗਾਧਿ ਪ੍ਰਭੂ ਮੇਕ ॥**

(ਪ੍ਰਭਾਤੀ ਮ. ੫, ਪੰਨਾ ੧੩੪੧)

**੨. ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ॥**

(ਨਟ ਮ.੫, ਪੰਨਾ ੯੮੧)

**੩. ਗੁਰ ਤੇ ਗਿਆਨੁ ਨਾਮ ਰਤਨੁ ਪਾਇਆ ਮਨਸਾ ਮਾਰਿ ਮਨ ਮਾਹਿ ਸਮਾਇਆ॥**
**ਆਪੇ ਖੇਲ ਕਰੇ ਸਭਿ ਕਰਤਾ ਆਪੇ ਦੇਇ ਬੁਝਾਈ ਹੇ॥**

(ਮਾਰੂ ਮ.੩, ਪੰਨਾ ੧੦੪੪)

(vi) ਇਵੇਂ ਅਸੀਮ ਪਰਮਾਤਮਾ ਨੂੰ ਕਿਸੇ ਨਿਸ਼ਚਿਤ ਮਾਧਿਅਮ, ਦੇਵੀ-ਦੇਵਤਿਆਂ, ਪੂਰਬ-ਪੱਛਮ, ਪੂਜਾ ਵਿੱਧੀਆਂ ਤੇ ਕਰਮ ਕਾਂਡਾਂ ਤੱਕ ਸੀਮਿਤ ਕਰਨ ਤੋਂ ਵਰਜਦਿਆਂ ਪ੍ਰਭੂ ਪ੍ਰੀਤ ਆਧਾਰਿਤ 'ਬੁਧਿ ਬਿਬੇਕ' ਜਾਂ ਬੁੱਧੀ ਦੀ ਸੀਮਾ ਵਿੱਚ ਆਤਮਾ ਨੂੰ ਹੀ ਪਰਮਾਤਮਾ ਮੰਨ ਲੈਣਾ ਸੁਝਾਇਆ ਹੈ :

**ਏਕ ਸਮੈ ਸ੍ਰੀ ਆਤਮਾ ਉਚਰਿਓ ਮਤਿ ਸਿਉ ਬੈਨ॥**
**ਸਬ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧਿ ਤੈਨ॥੧॥੨੦੧॥**

ਇਸ ਸੰਬਾਦ ਵਿੱਚ ਮੱਨੁਖ ਨੂੰ ਜਗਦੀਸ਼ੇ-ਅੰਸ਼ ਪ੍ਰਵਾਨ ਕਰਕੇ ਅੰਸ਼ ਦੇ ਜਗਦੀਸ਼ ਨਾਲ ਅਭੇਦ ਹੋਣ ਦੀਆਂ ਸੰਭਾਵਨਾਵਾਂ ਨੂੰ ਉਜਾਗਰ ਕਰ ਦਿੱਤਾ ਹੈ। ਇਵੇਂ ਹੀ ੨੦੨ ਤੋਂ ੨੧੦ ਛੰਦਾਂ ਤੱਕ ਦੋਹਰਿਆਂ ਵਿੱਚ 'ਪ੍ਰਸ਼ਨੋਤਰਾਲੰਕਾਰ' ਜਾਂ 'ਪ੍ਰਹੇਲਿਕਾਲੰਕਾਰ' ਦੀ ਯੁਕਤੀ ਦੁਆਰਾ ਧਰਮ ਵਿਗਿਆਨ ਨਾਲ ਸੰਬੰਧਿਤ ਸਾਰੇ ਹੀ ਬਿਬੇਕੀ ਪ੍ਰਸ਼ਨ : ਆਤਮਾ ਤੇ ਸ੍ਰਿਸ਼ਟੀ, ਧਰਮ ਤੇ ਕਰਮ, ਜੀਵਨ ਤੇ ਮੌਤ, ਸੁਰਗ ਤੇ ਨਰਕ, ਸੁਘੜ ਤੇ ਮੂੜ੍ਹ, ਨਿੰਦਾ

ਤੇ ਜਸ, ਪਾਪ ਤੇ ਪੁੰਨ, ਜੋਗ ਤੇ ਭੋਗ, ਰੋਗੀ ਤੇ ਰਾਗੀ, ਸ੍ਰਿਸਟਿ ਤੇ ਭ੍ਰਿਸਟਿ, ਕਰਮ ਤੇ ਭਰਮ, ਸੁਚੇਤ ਤੇ ਅਚੇਤ, ਗਿਆਨ ਤੇ ਅਗਿਆਨ ਪੈਦਾ ਕਰ ਦਿੱਤੇ ਹਨ। ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਲਭਣ ਦੀ ਤੜਪ ਹੀ ਧਾਰਮਿਕ ਜਗਿਆਸਾ ਹੁੰਦੀ ਹੈ। ਭਾਰਤੀ ਧਰਮਾਂ ਵਿੱਚ ਪਹਿਲਾਂ ਇਹ ਜਗਿਆਸਾ ਦੇਵੀ ਦੇਵਤਿਆਂ ਦੀ ਦਖਲ ਅੰਦਾਜ਼ੀ ਅਤੇ ਸਾਮੀ ਧਰਮਾਂ ਵਿੱਚ ਪੀਰ-ਪੈਗੰਬਰਾਂ ਜਿਹੇ ਵਿਚੋਲਿਆਂ ਰਾਹੀਂ ਸਰਚਦੀ ਰਹੀ ਹੈ। ਗੁਰਬਾਣੀ ਵਿੱਚ ਵਿਚੋਲੇ ਦੀ ਭੂਮਿਕਾ ਨੂੰ ਪ੍ਰਵਾਨ ਨਹੀਂ ਕੀਤਾ ਗਿਆ ਅਤੇ ਨਾਮ ਪ੍ਰੀਤ ਤੇ ਸ਼ਬਦ-ਜੁਗਤਿ ਦੀ ਇਕ ਨਵੀਂ ਪਹੁੰਚ ਵਿੱਧੀ ਸਾਹਮਣੇ ਲਿਆਂਦੀ ਹੈ। ਇਸੇ ਆਧਾਰ ਉਤੇ ਇਨ੍ਹਾਂ ਦੋਹਰਿਆਂ ਵਿੱਚ ਸਪਸ਼ਟ ਕੀਤਾ ਹੈ ਕਿ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਲਈ ਜਗਿਆਸੂ ਨੇ ਕਿਸੇ ਵਿਚੋਲੇ ਦਾ ਆਸਰਾ ਨਹੀਂ ਤੱਕਣਾ, ਸ਼ਬਦ ਜਾਂ ਬਾਣੀ ਦੀ ਸਰਨ ਜਾਣਾ ਹੈ।

ਸਿੱਟਾ ਇਹ ਕਢਿਆ ਹੈ ਕਿ ਅਕਾਲ ਪੁਰਖ ਸਿਫ਼ਤਾਂ ਤੇ ਗੁਣਾਂ ਦਾ ਮੁਜਸਮਾ ਹੈ ਅਤੇ ਨਾਲ ਹੀ ਸਿਫ਼ਤਾਂ ਤੇ ਗੁਣਾਂ ਦਾ ਸ੍ਰੋਤ ਹੈ। ਅਕਾਲ ਪੁਰਖ ਦੀ ਪ੍ਰੀਤ ਵਿੱਚ ਭਿੱਜ ਕੇ ਉਸ ਦੇ ਗੁਣਾਂ ਦਾ ਬਖਾਨ ਹੀ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਉਸ ਦੀ ਉਸਤਤ ਤੇ ਸਿਮਰਨ ਕਰਦਿਆਂ ਇਹ ਗੁਣ ਮਾਨਵ ਸੁਭਾ ਦਾ ਅੰਗ ਬਣ ਜਾਣ। ਅਕਾਲ ਪੁਰਖ ਦੀ ਉਸਤਤ ਤੇ ਨਾਮ ਸਿਮਰਨ ਹੀ ਇਕ ਸੱਮਰਥ ਮਾਧਿਅਮ ਹੈ, ਜੋ ਮਾਨਵ ਨੂੰ ਪਰਮਾਤਮਾ ਨਾਲ ਇਕ ਸੁਰ ਕਰਦਾ ਹੈ। ਇਸ ਤੋਂ ਛੁੱਟ ਪਰਮਾਤਮਾ ਨਾਲੋਂ ਟੁੱਟੇ ਹੋਏ ਧਾਰਮਿਕ ਕਰਮ-ਕਾਂਡ ਤੇ ਅਡੰਬਰ ਸਭ ਵਿਅਰਥ ਹਨ। ਇਸ ਜੁਗਤਿ ਨਾਲ ਮਾਨਵ ਨੂੰ ਨਾਮ-ਸਿਮਰਨ ਦੀ ਸਕ੍ਰਿਅਤਾ ਨਾਲ ਜੋੜਦਿਆਂ ਸਮਝਾਇਆ ਹੈ ਕਿ ਨਾਮ ਰਸ ਦਾ ਸੁਆਦ ਸਭ ਪ੍ਰਕਾਰ ਦੇ ਇੰਦ੍ਰਿਆਈ ਰਸਾਂ ਅਤੇ ਫੋਕਟ ਕਰਮਾਂ ਦੇ ਬੰਧਨਾਂ ਤੋਂ ਮੁਕਤ ਕਰਕੇ ਜੀਵਨ ਨਿਸ਼ਾਨੇ ਦੇ ਆਦਰਸ਼ਾਂ ਦੀ ਸੋਝੀ ਪ੍ਰਦਾਨ ਕਰਾ ਦਿੰਦਾ ਹੈ। ਇਸ ਦੇ ਨਾਲ ਹੋਰ ਦੱਸਿਆ ਹੈ ਕਿ ਨਾਮ ਸਿਮਰਨ ਦੇ ਜਾਪ ਤੋਂ ਬਗੈਰ ਮਾਨਵ ਜੀਵਨ ਅੰਦਰ ਕਿਸੇ ਪ੍ਰਕਾਰ ਦੀ ਸਮੱਰਥਾ ਤੇ ਸ਼ਕਤੀ ਦਾ ਉਦੇ ਹੋਣਾ ਸੰਭਵ ਨਹੀਂ। ਹਰ ਪ੍ਰਕਾਰ ਦੀ ਸਮਰੱਥਾ ਦਾ ਸ੍ਰੋਤ ਸ਼ਬਦ-ਨਾਮ ਦਾ ਸਿਮਰਨ ਹੈ, ਜੋ ਹਿਰਦੇ ਵਿੱਚ ਵੱਸ ਜਾਣ ਨਾਲ ਜੀਵਨ ਵਿੱਚ ਇਕ ਚਾਉ ਤੇ ਜਾਗ੍ਰਤੀ ਲੈ ਆਉਂਦਾ ਹੈ। ਇਸ ਨਾਲ ਗਿਆਨ ਦੇ ਪ੍ਰਕਾਸ਼ ਦਾ ਠਹਿਰਾਉ ਅਤੇ ਸ਼ਕਤੀ ਦੇ ਤੇਜ ਦਾ ਲਹਿਰਾਉ ਚੇਤਨਤਾ ਤੇ ਗਿਆਨ ਵਿੱਚ ਸ਼ਕਤੀ ਦੀ ਚੇਤਨਤਾ ਪੈਦਾ ਕਰਦਾ ਹੈ। ਇਹੋ ਚਿੱਤ ਸ਼ਕਤੀ ਦੇ ਜੋਤ ਸਰੂਪ ਦੀ ਪ੍ਰਗਟ ਮੂਰਤ ਹੋ ਜਾਣਾ ਹੈ। ਇੱਥੇ ਇਹ ਅਨੁਭਵ ਜਾਗਦਾ ਹੈ ਕਿ ਅਕਾਲ ਪੁਰਖ ਇਕ ਹੈ। ਸਮੁੱਚਾ ਬ੍ਰਹਮੰਡ ਤੇ ਇਸ ਵਿਚਲੀ ਮਨੁੱਖੀ ਹੋਂਦ ਉਸ ਦਾ ਸਰਗੁਣ ਸਰੂਪ ਹੈ। ਸੱਮੁਚੀ ਮਨੁੱਖਤਾ ਉਸ ਪਰਮਾਤਮਾ ਦੀ ਏਕਤਾ ਦਾ ਵਿਸਥਾਰ ਹੈ। ਅਕਾਲ ਪੁਰਖ ਦੀ ਪਰਮ ਹਸਤੀ ਸਿਰਜਨਾਤਮਿਕ ਨਿਯਮ ਅਨੁਸਾਰ ਇਕ ਤੋਂ ਅਨੇਕ ਹੈ। ਸੰਸਾਰ ਦੇ ਅਨੇਕ ਜੀਵਾਂ ਤੇ ਧਰਮਾਂ ਦੀ ਵੰਨ-ਸੁਵੰਨਤਾ ਅਨੇਕ ਸਭਿਆਚਾਰਾਂ ਵਿੱਚ ਫੈਲੀ ਹੋਈ ਹੈ। ਇਸ ਅਨੇਕਤਾ ਦੀ ਸੁਰਖਿਆ ਵਿੱਚ ਹੀ ਪਰਮਾਤਮਾ ਦੀ ਪ੍ਰਸੰਨਤਾ ਹੈ। ਪਰਮਾਤਮਾ ਨੇ ਇਹ ਸੰਸਾਰ ਨੇਕੀ ਤੇ ਸਚੁ ਆਚਾਰ ਦੇ ਵਿਗਾਸ ਲਈ ਬਣਾਇਆ ਹੈ। ਇਸ ਸੰਸਾਰ ਵਿੱਚ ਦੁਸ਼ਟਾਂ ਦਾ ਨਾਸ ਤੇ ਸੰਤਾਂ ਦੀ ਸੁਰੱਖਿਅਤਾ ਰੱਖਣਾ ਪਰਮਾਤਮਾ ਦਾ ਬਿਰਦ ਹੈ। ਪਰਮਾਤਮਾ ਦੇ ਇਹ ਕਰਤਵ

ਸੱਚੇ ਸਾਧਕ ਦੇ ਹਿਰਦੇ ਵਿੱਚ ਘਰ ਕਰ ਜਾਂਦੇ ਹਨ। ਇਸ ਸੱਚੀ ਸਾਧਨਾ ਦੁਆਰਾ ਮੱਨੁਖ ਧਰਮ ਦੀ ਪਛਾਣ ਕਰਕੇ ਆਪਣੀ ਅੰਦਰਲੀ ਦਿੱਵਤਾ ਤੇ ਸ਼ਕਤੀ ਦੇ ਸਹਾਰੇ ਦੈਵੀ-ਸਭਿਆਚਾਰ ਦੀ ਉਸਾਰੀ ਲਈ ਪ੍ਰਯਤਨਸ਼ੀਲ ਹੁੰਦਾ ਹੈ, ਜਿਸ ਬਾਰੇ ਉਸਨੂੰ ਗਿਆਨ ਹੋ ਜਾਂਦਾ ਹੈ ਕਿ ਇਸ ਦੀ ਪ੍ਰਾਪਤੀ ਕੁਰਬਾਨੀ ਦੀ ਮੰਗ ਕਰਦੀ ਹੈ। ਉਹ ਆਪਣੇ ਨਿਸਚੈ ਵਿੱਚ ਦ੍ਰਿੜ੍ਹ ਹੋ ਕੇ ਸੇਵਾ ਤੇ ਹਰ ਤਰ੍ਹਾਂ ਦੀ ਕੁਰਬਾਨੀ ਲਈ ਤਿਆਰ ਹੋ ਜਾਂਦਾ ਹੈ। ਇਹ ਗੁਰ-ਸ਼ਬਦ ਦੀ ਗੁਰ-ਸਿਖਿਆ ਗੁਰਮੁਖ ਦੀ ਆਤਮਾ ਵਿੱਚ ਸੁਤੰਤਰਤਾ, ਨਿਰਭੈਤਾ, ਦਿੱਵਤਾ, ਸੁਚੇਤਤਾ ਤੇ ਆਜ਼ਾਦ ਹਸਤੀ ਪ੍ਰਤਿ ਚੇਤਨਤਾ ਨੂੰ ਜਾਗਰੂਕ ਕਰ ਦਿੰਦੀ ਹੈ।

## (੬) ਪ੍ਰਭੂ ਪ੍ਰੀਤ ਦੀ ਸਾਧਨਾ ਦਾ ਪਰਯੋਜਨ :

ਪ੍ਰਭੂ ਪ੍ਰੀਤ ਦੀ ਸਾਧਨਾ ਦਾ ਪਰਯੋਜਨ ਇਹ ਦੱਸਿਆ ਹੈ ਕਿ ਪ੍ਰਭੂ ਨਾਲ ਪ੍ਰੀਤ ਕਰਨ ਵਾਲੇ ਦੀ ਜਾਗ੍ਰਤ ਅਵਸਥਾ ਵਿੱਚ ਆਉਣ ਤੇ ਕਰਤਵ ਬਣਦਾ ਹੈ ਕਿ ਇਹ ਯਕੀਨੀ ਬਣਾਏ ਕਿ ਸੰਸਾਰ ਵਿੱਚ ਸਾਧ ਸਮੂਹ ਅਤੇ ਨੇਕ ਤੇ ਭਲੇ ਲੋਕ ਪ੍ਰਸੰਨ ਰਹਿਣ ਅਤੇ ਸਭ ਪਾਸੇ ਨੇਕੀ, ਚੰਗਿਆਈ ਤੇ ਮਾਨਵੀ ਕਦਰਾਂ ਕੀਮਤਾਂ ਦਾ ਰਾਜ ਹੋਏ। ਇਸ ਲਈ ਸੰਸਾਰ ਵਿੱਚ ਭਲਿਆਈ, ਸਭ ਦੀ ਪ੍ਰਸੰਨਤਾ ਅਤੇ ਮਾਨਵੀ ਮੁੱਲਾਂ ਦੀ ਸਥਾਪਨਾ ਦੇ ਰਾਹ ਵਿੱਚ ਰੁਕਾਵਟਾਂ ਪਾਉਣ ਵਾਲੇ ਦੁਸ਼ਟਾਂ ਤੇ ਪਾਪ ਕਰਮ ਕਰਨ ਵਾਲਿਆਂ ਨੂੰ ਬਿਦਾਰਨਾ ਲੋੜੀਂਦਾ ਹੈ। ਇਨ੍ਹਾਂ ਆਦਰਸ਼ਾਂ ਦੀ ਪ੍ਰਾਪਤੀ ਮਨੁੱਖੀ ਜੀਵਨ ਦੀ ਪਰਮ-ਸਿੱਧੀ ਹੈ। ਪ੍ਰਭੂ ਪਿਆਰ ਵਿੱਚ ਰੰਮੇ ਭਗਤਾਂ ਦਾ ਕਰਤਵ ਹੈ ਕਿ ਇਨ੍ਹਾਂ ਆਦਰਸ਼ਾਂ ਦੀ ਪਾਲਣਾ ਹਿਤ ਭੱਲੇ ਪੁਰਸ਼ਾਂ ਤੇ ਮਾਨਵਤਾ ਦੇ ਉਥਾਨ ਲਈ ਦੁਸ਼ਟਤਾ ਤੇ ਪਾਪਾਂ ਨੂੰ ਬਿਦਾਰਣ ਵੱਲ ਕਰਮਸ਼ੀਲ ਹੋਣ। ਇਸ ਕਾਰਜ ਦੀ ਪੂਰਤੀ ਲਈ ਜਿਸ ਅਕਾਲ ਪੁਰਖ ਉਤੇ ਉਨ੍ਹਾਂ ਨੂੰ ਪੂਰਨ ਭਰੋਸਾ ਹੈ, ਉਹ ਹਰ ਪ੍ਰਕਾਰ ਅੰਗ-ਸੰਗ ਹੋਏਗਾ। ਇਸ ਸੰਦੇਸ਼ ਦੀ ਇਖਲਾਕੀ ਤਾਕਤ ਉਤਸ਼ਾਹ ਦੀ ਕਾਂਗ ਉਪਰ ਇਨਸਾਨ ਨੂੰ ਇਤਨਾ ਉੱਚਾ ਚੁੱਕਣ ਵਾਲੀ ਹੈ ਕਿ ਸਵੈ-ਕੁਰਬਾਨੀ ਦੀ ਭੇਟ ਹੀ ਜੀਵਨ ਨੂੰ ਸਫਲਾਉਣ ਦੇ ਸਾਧਨ ਵੱਜੋਂ ਦ੍ਰਿੜ ਹੋ ਜਾਂਦੀ ਹੈ। ਇਸ ਨੁਕਤੇ ਨੂੰ ਅਕਾਲ ਪੁਰਖ ਦੇ ਕਰਤਵਾਂ ਦੁਆਰਾ ਸਪਸ਼ਟ ਕਰਕੇ ਸਮਝਾਇਆ ਹੈ :

**ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥**
**ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੇ ॥੭॥੨੭॥**

. . . . . . . . . . . . . . . . . . . . . . .

**ਮਿ੍ੱਤ ਪਾਲਕ ਸੱਤ੍ਰ ਘਾਲਕ ਦੀਨ ਦਯਾਲ ਮੁਕੰਦ ॥**
**ਅਘੌ ਦੰਡਣ ਦੁਸਟ ਖੰਡਣ ਕਾਲ ਹੂੰ ਕੇ ਕਾਲ ॥**
**ਦੁਸਟ ਹਰਣੰ ਪੁਸਟ ਕਰਣੰ ਸਰਬ ਕੇ ਪ੍ਰਤਿਪਾਲ ॥੧੪॥੧੯੪॥**

ਗੁਰਬਾਣੀ ਵਿੱਚ ਵੀ ਫੁਰਮਾਨ ਹੈ ਕਿ 'ਹਰਿ' ਦੇ ਗੁਣ ਗਾਉਣ ਨਾਲ ਹੀ ਬਖਸ਼ਿਸ ਹੁੰਦੀ ਹੈ ਤਾਂ ਜੀਵ ਸਾਰੀ ਮਨੁੱਖਤਾ ਦੇ ਕਲਿਆਣ ਅਤੇ ਸੰਸਾਰ ਵਿੱਚ ਸਭ ਦੇ ਸੁੱਖ ਲਈ ਆਪਾ ਨਿਛਾਵਰ ਕਰਨ ਲਈ ਤਤਪਰ ਹੋ ਜਾਂਦਾ ਹੈ। ਉਹ ਪ੍ਰਭੂ ਦੇ ਦਰ ਉਤੇ ਕਬੂਲ ਹੋਣ ਲਈ ਸੱਚ ਦਾ ਧਾਰਨੀ ਬਣਕੇ ਪਹਿਲਾਂ ਸਭਨਾਂ ਦੇ ਚਰਨਾਂ ਦੀ ਧੂੜ ਬਣ ਕੇ ਸੇਵਾ

ਸਮਰਪਿਤ ਹੁੰਦਿਆਂ 'ਮਰਣ ਕਬੂਲਿ' ਕਰਕੇ 'ਜੀਵਨ ਕੀ ਛਡਿ ਆਸ' ਨਾਲ ਆਪਾ ਕੁਰਬਾਨ ਕਰਨ ਲਈ ਨਿਤਰ ਪੈਂਦਾ ਹੈ :

**੧. ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥**
**ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ ॥**
**ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥**

(ਸਿਰੀ ਰਾਗੁ ਮ.੧, ਪੰਨਾ ੧੮)

**੨. ਸਰਬ ਕਲਿਆਣ ਸੂਖ ਮਨਿ ਵੂਠੇ॥ ਹਰਿ ਗੁਣ ਗਾਏ ਗੁਰ ਨਾਨਕ ਤੂਠੇ॥**

(ਪ੍ਰਭਾਤੀ ਮ.੫, ਪੰਨਾ ੧੩੪੧)

**੩. ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥**

(ਸਲੋਕ ਮ.੫, ਪੰਨਾ ੧੧੦੨)

ਇਸ ਪਰਯੋਜਨ ਨੂੰ ਸਾਹਮਣੇ ਰੱਖਕੇ ਦਸਮ ਪਾਤਿਸ਼ਾਹ ਦਾ ਮੰਤਵ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਮਨੁੱਖੀ ਨਵ-ਨਿਰਮਾਣ ਦੀ ਸਿੱਖ ਲਹਿਰ ਨੂੰ ਖਾਲਸਾ ਰੂਪ ਵਿੱਚ ਸੰਤ-ਸਿਪਾਹੀ ਦੇ ਰੂਪ ਵਿੱਚ ਉਬਾਰਨਾ ਹੈ ਤਾਂ ਜੋ ਲੋਕੀ ਰੂਹਾਨੀ ਵਿਰਸੇ ਪ੍ਰਤਿ ਜਾਗ੍ਰਿਤ ਹੋ ਕੇ ਗੁਲਾਮੀ ਦੀ ਕਾਲਖ ਤੇ ਅਗਿਆਨਤਾ ਨਾਲ ਜੂਝ ਕੇ ਆਪੇ ਨੂੰ ਜਿੱਤ ਸੱਕਣ ਤੇ ਮੱਨੁਖਤਾ ਦੇ ਵੈਰੀਆਂ ਵਿਰੁੱਧ ਲਾਮਬੰਦ ਹੋ ਸੱਕਣ। ਇਹ ਉਸ ਵੇਲੇ ਦੇ ਸੁਤੇ ਹੋਏ ਸਮਾਜ ਵਿੱਚ ਇਕ ਹਿਲੋਰਾ ਲਿਆਉਣਾ ਹੈ ਤਾਂ ਜੋ ਰੋਸ ਦੀ ਘੁੰਮਣਘੇਰੀ ਵਿੱਚ ਇਕ ਜੋਸ਼ ਦੀ ਤਰੰਗ ਉਭਰ ਸੱਕੇ, ਜਿਸ ਨਾਲ ਅਪਮਾਨਤ ਜੀਵਨ ਨੂੰ ਅਣਖ ਦੀ ਟਕੋਰ ਵਜੇ, ਜਿਸ ਦਾ ਪ੍ਰਚੰਡ ਵੇਗ ਜੀਵਨ ਦੀਆਂ ਸਾਰੀਆਂ ਉਲਝਣਾਂ ਨੂੰ ਆਪਣੇ ਰੋਹੜ ਵਿੱਚ ਵਹਾ ਲੈ ਜਾਏ। ਇਵੇਂ ਪ੍ਰਭੂ ਪ੍ਰੀਤ ਦੁਆਰਾ ਆਤਮ ਤੀਰਥ ਵਿੱਚ ਜਦ 'ਸੁਰਤਿ' ਨੂੰ ਖਾਲਸ ਸਰੂਪ ਦੀ ਚੇਤਨਤਾ ਦੀ ਜਾਗ ਲੱਗ ਜਾਂਦੀ ਹੈ ਤਾਂ ਖੌਫ਼ ਉਮਰਾਂ ਦੇ, ਖੌਫ਼ ਸਵਾਸਾਂ ਦੇ, ਖੌਫ਼ ਬਿਮਾਰੀਆਂ ਦੇ, ਖੌਫ਼ ਗਰੀਬੀ ਦੇ, ਖੌਫ਼ ਬੇਇਜ਼ਤੀ ਦੇ ਚੌੜੇ ਹੋ ਜਾਂਦੇ ਹਨ ਤੇ ਇਹ ਨਵਾਂ ਬੀਜ ਸੋਚ ਦੀਆਂ ਕਦਰਾਂ ਕੀਮਤਾਂ ਨੂੰ ਬਦਲ ਕੇ ਇਕ ਨਵਾਂ ਸ਼ਗੂਫਾ ਪੈਦਾ ਕਰ ਦਿੰਦਾ ਹੈ, ਜਿਸ ਨਾਲ ਪਤ ਅਬਰੋ ਦਾ ਨੀਸਾਣ ਪੈ ਜਾਂਦਾ ਹੈ। ਇਹ ਨਿਰਭਉ ਪਉੜੀ ਹੀ ਸਾਡਾ ਪਰਮ ਪਦ ਹੈ। ਜਦ ਅਸੀਂ ਆਪਣੀ ਤਾਕਤ, ਵਡਿਆਈ, ਗਿਆਨ ਤੇ ਝੂਠੀ ਮਾਇਆ ਤੇ ਦੌਲਤ ਦੀ ਤਾਕਤ ਤੋਂ ਮੁਕਤ ਹੋਕੇ ਨਿਜ ਘਰ ਦੇ ਨਿਰਭਉ ਪਦ ਤੇ ਪਹੁੰਚਦੇ ਹਾਂ ਤਾਂ ਅਸੀਂ ਮਹਿਸੂਸ ਕਰਦੇ ਹਾਂ ਆਪਣੀ ਵਡਿਆਈ, ਆਪਣੀ ਉੱਚਤਾ, ਆਪਣੀ ਨਿਰਾਧਾਰਤਾ, ਆਪਣੀ ਬੇਮੁਥਾਜੀ, ਆਪਣੀ ਬੇਪ੍ਰਵਾਹੀ, ਜੋ ਹਰ ਪ੍ਰਕਾਰ ਦੀ ਸੁਤੰਤਰਤਾ ਦੀ ਜ਼ਾਮਨ ਹੋ ਜਾਂਦੀ ਹੈ। ਅਕਾਲ ਪੁਰਖ ਦੀ ਦਾਤ ਬੜੀ ਵੱਡੀ ਹੈ, ਕੇਵਲ ਹੌਂਸਲਾ ਬੁਲੰਦ ਚਾਹੀਦਾ ਹੈ, ਜਿਸ ਨਾਲ ਇਹ ਲਾਟ ਅੰਦਰ ਭੜਕ ਪੈਂਦੀ ਹੈ।

## (੭) 'ਅਕਾਲ ਉਸਤਤਿ' ਦੇ ਵਿਚਾਰ ਦਰਸ਼ਨ ਦੀ ਮੱਹਤਤਾ :

(i) 'ਅਕਾਲ ਉਸਤਤਿ' ਦੀ ਬਾਣੀ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਨੇ ਅਗਿਆਨ ਮੂਲਕ ਧਾਰਮਿਕ ਜੁਗਤਿ ਵਿਰੁੱਧ ਇਕ ਐਸਾ ਧਰਮ-ਯੁੱਧ ਛੇੜਿਆ ਹੈ, ਜੋ ਮਾਨਵ

ਵਿਸ਼ਵਾਸ ਨੂੰ ਜੀਵਤ ਚਾਅ ਵਿੱਚ ਪਰਿਵਰਤਤ ਕਰਨ ਲਈ ਸਮਰਪਣ ਮੁੱਖੀ ਸਕ੍ਰਿਅਤਾ ਦੀ ਗੁਰਮਤਿ ਜੁਗਤਿ ਦਾ ਧਾਰਨੀ ਬਣਾਉਂਦਾ ਹੈ। ਇਸ ਅੰਦਰ ਵਿਸ਼ਵ ਤੇ ਮਾਨਵਤਾ ਦੇ ਵਿਕਾਸ ਲਈ ਮਨੁੱਖੀ ਏਕਤਾ ਦੇ ਆਧਾਰ ਲਈ ਇਸ਼ਟ ਦੀ ਏਕਤਾ ਭਾਵ ਰੱਬੀ ਏਕਤਾ ਉਤੇ ਜ਼ੋਰ ਦਿੱਤਾ ਹੈ ਅਤੇ ਰੱਬੀ ਏਕਤਾ ਦੇ ਵਿਸ਼ਵਾਸ ਨੂੰ ਦ੍ਰਿੜ੍ਹ ਕਰਾਉਂਦਿਆਂ ਮਾਨਵ ਚੇਤਨਾ ਅੰਦਰ ਇਕ ਨਵਾਂ ਮੋੜ ਲਿਆਉਣ ਦਾ ਯਤਨ ਕੀਤਾ ਹੈ। ਇਸ ਰਚਨਾ ਵਿੱਚ ਮੁੱਖ ਰੂਪ ਵਿੱਚ ਧਰਮ ਦੀ ਮੂਲਕ ਤੌਰ ਤੇ ਏਕਤਾ, ਧਰਮ ਗ੍ਰੰਥਾਂ ਅੰਦਰ ਪਰਮਾਤਮਾ ਦੇ ਗੁਣਾਂ ਦੀ ਅਨੇਕਤਾ ਵਿੱਚ ਏਕਤਾ ਤੇ ਸਰਬਤ ਦੀ ਬਰਾਬਰੀ ਜਿਹੇ ਆਦਰਸ਼ਾਂ ਨੂੰ ਸੰਚਾਰਿਆ ਹੈ। ਇਸ ਦੇ ਨਾਲ ਹੀ ਸਮੂਹ ਮਾਨਵ ਜਾਤੀ ਅੰਦਰ ਭਰਾਤਰੀ ਭਾਵ ਦੀ ਭਾਵਨਾ ਨੂੰ ਵਿਕਸਾਉਂਦਿਆਂ ਮਾਨਵਤਾ ਦੇ ਕਲਿਆਣ ਹਿਤ ਦੇਸ, ਨਸਲ, ਜਾਤੀ, ਅਭਿਮਾਨ, ਰੰਗ-ਰੂਪਾਂ ਦੇ ਭੇਦ ਤੇ ਊਚ-ਨੀਚ ਦੇ ਵਿਤਕਰਿਆਂ ਦੀਆਂ ਹਦ-ਬੰਦੀਆਂ ਟਪ ਕੇ ਇਕ ਐਸੇ ਆਦਰਸ਼ਕ ਮਨੁੱਖ ਦੇ ਖਾਲਸ ਰੂਪ ਦੇ ਕਿਰਦਾਰ ਨੂੰ ਪ੍ਰਦਰਸ਼ਤ ਕੀਤਾ ਹੈ, ਜੋ ਹਰ ਤਰ੍ਹਾਂ ਮਾਨਵੀਅਤਾ ਦੇ ਆਦਰਸ਼ਾਂ ਨਾਲ ਓਤ-ਪ੍ਰੋਤ ਹੋਣ ਦੀ ਸਮੱਰਥਾ ਰੱਖਦਾ ਹੈ।

**(ii)** ਖਾਲਸ ਮਨੁੱਖ ਨੂੰ ਵਚਨਬੱਧ ਕੀਤਾ ਹੈ ਕਿ ਉਹ ਕੇਵਲ ਰੱਬੀ ਧਰਮ ਨੂੰ ਮੰਨੇ। ਰੱਬੀ ਧਰਮ ਇਹ ਹੈ ਕਿ ਦੁਨੀਆਂ ਦੇ ਸਾਰੇ ਵੱਖ-੨ ਧਰਮ ਸੁਰਖਿਅਤ ਰਹਿਣ। ਦੁਨੀਆਂ ਦੇ ਸੁਹਜ ਦਾ ਕਾਰਨ ਧਰਮਾਂ ਦੀ ਵੰਨ ਸੁਵੰਨਤਾ ਹੈ, ਜੋ ਵੱਖ-ਵੱਖ ਸਭਿਆਚਾਰਾਂ ਨੂੰ ਜਨਮ ਦਿੰਦੀ ਹੈ। ਸੰਸਾਰ ਵਿੱਚ ਕੋਈ ਧਰਮ ਅੰਤਿਮ ਨਹੀਂ ਤੇ ਕੋਈ ਵਿਸ਼ੇਸ ਧਰਮ ਰੱਬ ਦੁਆਰਾ ਚੁਣਿਆ ਹੋਇਆ ਨਹੀਂ ਹੈ। ਉਨ੍ਹਾਂ ਮੁਗਲੀਆ ਰਾਜ ਦੇ ਇਸ ਦਾਅਵੇ ਕਿ ਮੁਸਲਮਾਨ ਹੀ ਰੱਬ ਦੀ ਵਿਸ਼ੇਸ ਚੁਣੀ ਹੋਈ ਕੌਮ ਹਨ ਅਤੇ ਇਸਲਾਮ ਦੇ ਦੈਵੀ ਇਲਹਾਮ ਅਤੇ ਮੁਹੰਮਦ ਸਾਹਿਬ ਨੂੰ ਅੰਤਿਮ ਪੈਗੰਬਰ ਮੰਨਣ ਵਾਲੀਆਂ ਧਾਰਣਾਵਾਂ ਦੀ ਨਿਖੇਧੀ ਕਰਦਿਆਂ ਨਕਾਰਿਆ ਹੈ। ਇਸ ਤਰ੍ਹਾਂ ਉਨ੍ਹਾਂ ਵਿਸ਼ਵ ਦੀ ਬਹੁ-ਧਰਮੀ ਸਭਿਆਚਾਰਕ ਵੰਨ-ਸੁਵੰਨਤਾ ਨੂੰ ਸਵੀਕਾਰ ਕੀਤਾ ਅਤੇ ਸਭ ਨੂੰ ਇਸ ਦਾ ਧਾਰਨੀ ਬਣਾਉਣ ਦਾ ਆਵਾਹਨ ਕੀਤਾ।

**(iii)** ਜੀਵਨ ਆਦਰਸ਼ਾਂ ਵਿੱਚ ਸਰਵੋਤਮ ਸਥਾਨ ਇਸ ਵਿਸ਼ਵਾਸ ਦੇ ਗ੍ਰਹਿਣ ਕਰਨ ਨੂੰ ਦਿੱਤਾ ਹੈ ਕਿ ਜੋਤਿ-ਸਰੂਪ ਅਕਾਲ ਪੁਰਖ ਜੋ ਸਾਰੇ ਬ੍ਰਹਮੰਡ ਵਿੱਚ ਰਮ ਰਿਹਾ ਹੈ, ਉਹ ਸੰਸਾਰ ਵਿੱਚ ਸੁੰਦਰਤਾ, ਸੁਜਾਨਤਾ, ਨੇਕੀ ਤੇ ਚੰਗਿਆਈ ਨੂੰ ਪ੍ਰਫੁੱਲਤ ਕਰਨ ਲਈ ਲੋਚਦਾ ਹੈ ਅਤੇ ਜੋ ਆਸੁਰੀ ਸ਼ਕਤੀਆਂ ਇਨ੍ਹਾਂ ਗੁਣਾਂ ਦੇ ਰਾਹ ਵਿੱਚ ਰੁਕਾਂਵਟ ਪਾਉਂਦੀਆਂ ਹਨ, ਉਹ ਉਨ੍ਹਾਂ ਦਾ ਵਿਨਾਸ਼ ਮੁੱਢ ਤੋਂ ਹੀ ਕਰਦਾ ਆ ਰਿਹਾ ਹੈ। ਇਸ ਲਈ ਅਕਾਲ ਪੁਰਖ ਵਿੱਚ ਦ੍ਰਿੜ੍ਹ ਵਿਸ਼ਵਾਸ ਰੱਖਕੇ ਪ੍ਰਭੂ ਪ੍ਰੀਤ ਦੁਆਰਾ ਉਸ ਦੇ ਸਮੂਹ ਗੁਣਾਂ ਦਾ ਅਨੁਭਵੀ ਹੋਕੇ ਗਿਆਨ, ਸੁਜਾਨਤਾ, ਸੁੰਦਰਤਾ ਤੇ ਮਾਨਵੀਅਤਾ ਦਾ ਧਾਰਨੀ ਬਣਨਾ ਹੈ ਤਾਂ ਜੋ ਇਹ ਗੁਣ ਸਾਡੇ ਆਤਮਿਕ, ਮਾਨਸਿਕ ਤੇ ਸਮਾਜਿਕ ਜੀਵਨ ਵਿੱਚ ਪ੍ਰਵਾਹਿਤ ਹੋ ਜਾਣ। ਅਕਾਲ ਪੁਰਖ ਦੇ ਗੁਣਾਂ ਦਾ ਧਾਰਨੀ ਬਣਕੇ "ਅਕਾਲ ਪੁਰਖ ਦੀ ਰਛਾ ਹਮਨੈ" ਦੀ ਭਾਵਨਾ ਵਿੱਚ ਦ੍ਰਿੜ੍ਹਤਾ ਨਾਲ ਵਿਸ਼ਵਾਸ ਰੱਖਦਿਆਂ ਸੰਸਾਰ ਵਿੱਚ ਧਰਮ, ਨੇਕੀ, ਚੰਗਿਆਈ ਤੇ ਸੁੰਦਰਤਾ ਦੇ ਰਾਹ ਵਿੱਚ ਰੁਕਾਵਟਾਂ ਪਾਉਣ ਵਾਲਿਆਂ ਨੂੰ ਬਿਦਾਰਨਾ ਹੈ।

ਇਹ ਬਿਰਤੀ ਵਿਅਕਤੀਗਤ ਉਥਾਨ ਦੇ ਆਸਰੇ ਸਮੂਹਕ ਕਲਿਆਣ ਦੀ ਸਤਿਅਤਾ ਬਖ਼ਸ਼ਦਿਆਂ ਮਾਨਵ ਅੰਦਰ ਅੰਦਰੂਨੀ ਚੇਤਨਾ ਜਗਾ ਕੇ ਪੂਜਕ ਵਾਲੀ ਚੁੱਪ ਰਹਿਣ ਵਾਲੀ ਪਤਿਹੀਨ ਬਿਰਤੀ ਤੋਂ ਉਬਾਰ ਦਿੰਦੀ ਹੈ ਅਤੇ ਇਹ ਸੂਰਮਗਤੀ ਦੀ ਭਾਵਨਾ ਨੂੰ ਕ੍ਰਿਆਤਮਕ ਰੂਪ ਵਿੱਚ ਗ੍ਰਹਿਣ ਕਰਨ ਲਈ ਤਤਪਰ ਕਰ ਦੇਣ ਵਾਲੀ ਹੈ।

**(iv)** ਸੂਰਮਗਤੀ ਦੀ ਭਾਵਨਾ ਅਕਾਲ ਪੁਰਖ ਨੂੰ ਆਪਣਾ ਸਾਥੀ ਬਣਾ ਕੇ, ਅੰਤਰੀਵ ਵਿੱਚ ਬਲਵਾਨ ਚੇਤਨਾ ਜਗਾ ਕੇ, ਮਨੁੱਖੀ ਹੱਕਾਂ ਪ੍ਰਤਿ ਜਾਗਰੂਕ ਹੋਕੇ, ਲਿਵ ਤੇ ਲਗਨ ਵਾਲਾ ਸਾਰਥਿਕ ਸਰੀਰ ਬਣਾ ਕੇ, ਦਲੇਰੀ, ਅਣਖ ਤੇ ਜੁਰਅਤ ਪੈਦਾ ਕਰਕੇ, ਗੁਰ-ਸ਼ਬਦ ਦੀ ਟਕਸਾਲ ਵਿਚੋਂ ਉਭਾਰ ਕੇ, ਗੁਰਾਂ ਦੇ ਸ਼ਬਦ ਦੇ ਨਕਸ਼ੇ ਵਿੱਚ ਆਪੇ ਨੂੰ ਢਾਲ ਕੇ ਹਿਰਦੇ ਵਿੱਚ ਦਿੱਵਤਾ ਦੀ ਜੋਤੀ ਜਗਾਉਣ ਨਾਲ ਪ੍ਰਕਾਸ਼ ਵਿੱਚ ਆਉਣੀ ਹੈ।

## (੮) 'ਅਕਾਲ ਉਸਤਤਿ': ਅਲੌਕਿਕ ਕਲਾਤਮਿਕ ਵੱਚਿਤ੍ਰਤਾ ਦੀ ਚਮਤਕਾਰੀ ਰਚਨਾ:

**(i)** 'ਅਕਾਲ ਉਸਤਤਿ' ਵਿੱਚ ਜੀਵਨ ਦਰਸ਼ਨ ਦੇ ਸਰਬ-ਪੱਖੀ ਆਦਰਸ਼ਾਂ ਦੇ ਪ੍ਰਗਟਾਉ ਅਤੇ ਇਨ੍ਹਾਂ ਆਦਰਸ਼ਾਂ ਨੂੰ ਗ੍ਰਹਿਣ ਕਰਾਉਣ ਦੀ ਸ਼ਕਤੀ ਪਿੱਛੇ ਇਸ ਬਾਣੀ ਦੀ ਵੱਚਿਤ੍ਰ ਕਲਾਤਮਿਕਤਾ ਦਾ ਵੀ ਬੜਾ ਹੱਥ ਹੈ। ਇਸ ਸਾਰੀ ਬਾਣੀ ਵਿੱਚ ਅਕਾਲ ਪੁਰਖ ਦੀ ਬੇਅੰਤਤਾ ਦਾ ਪ੍ਰਭਾਵ ਆਤਮਿਕ ਤੇ ਅਨੁਭਵੀ ਰੂਪ ਹਰ ਸ਼ਬਦ ਤੇ ਤੁਕ ਤੋਂ ਝਰ-ਝਰ ਪੈਂਦਾ ਹੈ ਅਤੇ ਇਸੇ ਤਰ੍ਹਾਂ ਦਾ ਵਾਯੂਮੰਡਲ ਇਸ ਦੇ ਆਦਿ ਤੋਂ ਅੰਤ ਤੱਕ ਨਿਰੰਤਰ ਕਾਇਮ ਰਿਹਾ ਹੈ। ਇਵੇਂ ਪ੍ਰਤੀਤ ਹੁੰਦਾ ਹੈ ਕਿ ਇਸ ਸਾਰੀ ਰਚਨਾ ਦਾ ਅੱਤੁਟ ਪ੍ਰਵਾਹ ਕਿਸੇ ਇਲਾਹੀ ਵੇਗ ਦੇ ਆਤਮਿਕ ਸੋਮੇ ਤੋਂ ਫੁਟ ਕੇ ਨਿਰੰਤਰ ਵਹਿੰਦਾ-ਤੁਰਿਆ ਜਾ ਰਿਹਾ ਹੋਵੇ।

**(ii)** ਇਸ ਬਾਣੀ ਦੀ ਵਿਸ਼ੇਸਤਾ ਹੈ ਕਿ ਇਸ ਬਾਣੀ ਦੀ ਕਲਾ ਵਿਚਾਰਧਾਰਾ ਵਿੱਚ ਹੈ ਤੇ ਵਿਚਾਰਧਾਰਾ ਦੇ ਬਲ ਨੇ ਇਸ ਰਚਨਾ ਨੂੰ ਅਤਿ ਸੁੰਦਰ ਜਾਮਾ ਬਖ਼ਸ਼ਿਆ ਹੈ। ਅਕਾਲ ਪੁਰਖ ਦੀ ਅਸਗਾਹਤਾ ਦੇ ਸਰਬੰ ਸਰੂਪ ਦੀ ਉਸਤਤ ਇਸ ਰਚਨਾ ਵਿੱਚ ਭਾਵਾਂ, ਚਿਤ੍ਰਾਂ, ਰੰਗਾਂ, ਰਸਾਂ ਦੇ ਰੰਗ ਵਿੱਚ ਰੰਗੀ ਮਿਠਾਸ ਭਰਪੂਰ, ਗੰਭੀਰ ਤੇ ਰੋਹਬ ਵਾਲੀ ਵਿਧੀ ਨਾਲ ਜ਼ੋਰਦਾਰ ਤੇ ਅਸਰਦਾਰ ਢੰਗ ਨਾਲ ਪ੍ਰਦਰਸ਼ਤ ਹੋਈ ਹੈ।

**(iii)** ਇਸ ਰਚਨਾ ਦੀ ਕਲਾਤਮਿਕ ਸ਼ਕਤੀ ਨੇ ਪ੍ਰਭੂ ਪ੍ਰੀਤ ਦਾ ਸਿੱਧਾਂਤ, ਜੋ ਇਕ ਦ੍ਵੰਦ-ਰਹਿਤ ਤੇ ਸਮਦਰਸੀ ਜੀਵਨ ਸਿੱਧਾਂਤ ਹੈ, ਦੇ ਬਲਵਾਨ ਰੂਪੀ ਪ੍ਰਗਟਾਵੇ ਵਿੱਚ ਕਮਾਲ ਕਰ ਵਿਖਾਇਆ ਹੈ। ਇਸ ਸਾਰੀ ਬਾਣੀ ਵਿੱਚ ਸਾਰਾ ਬ੍ਰਹਮੰਡ ਅਦ੍ਵੈਤ ਦਾ ਪ੍ਰਕਾਸ਼ ਹੋ ਨਿਬੜਿਆ ਹੈ। ਇੱਥੇ ਬ੍ਰਹਮ ਸੰਬੰਧੀ ਸਮੂਹ ਭਾਰਤੀ ਤੇ ਸਾਮੀ ਗਿਆਨ ਦੇ ਦਰਸ਼ਨ ਨੂੰ ਇਕ ਥਾਂ ਰੂਪਮਾਨ ਕਰਦਿਆਂ ਸੁਤੰਤਰ ਗੁਰਮਤਿ ਚਿੰਤਨ-ਜੁਗਤਿ ਜੋ ਮਾਨਵ ਜੀਵਨ ਅੰਦਰ ਜਾਗ੍ਰਤੀ ਲਿਆਕੇ ਵਿਸ਼ਵਾਰਥੀ ਸੂਝ ਦੇਣ ਦੀ ਸੱਮਰਥਾ ਰੱਖਦੀ ਹੈ, ਦੀ ਵਿਲੱਖਣਤਾ ਨੂੰ ਨਿਖਾਰ ਕੇ ਉਭਾਰਿਆ ਹੈ। ਇਸ ਕਰਮ ਵਿੱਚ ਭਾਰਤੀ ਮਿਥਿਹਾਸ ਅਤੇ ਚਿੰਨ੍ਹਵਾਦ ਨੂੰ ਨਵੇਂ ਅਰਥ ਦਿੰਦਿਆਂ ਨਵੇਂ ਸੰਕਲਪ ਤੇ ਅਰਥ ਉਜਾਗਰ ਕੀਤੇ ਹਨ। ਇਸ ਬਾਣੀ ਦੇ ਪਾਠ ਤੋਂ ਪ੍ਰਭਾਵ ਪੈਂਦਾ ਹੈ ਕਿ ਇਸ ਬਾਣੀ ਦੇ ਰਚਨਹਾਰ ਇਕ ਉੱਚ

ਆਤਮਿਕ ਸ਼ਖ਼ਸੀਅਤ ਹੋਣ ਦੇ ਨਾਲ ਵਿਦਵਤਾ ਵਿੱਚ ਵੀ ਪੂਰਨ ਪ੍ਰਬੀਨ ਹਨ। ਜਾਪਦਾ ਹੈ ਕਿ ਦਸ਼ਮੇਸ਼ ਜੀ ਨੇ ਇਹ ਬਾਣੀ ਰਚਣ ਵੇਲੇ ਪਾਠਕ ਦਾ ਜੋ ਸੰਕਲਪ ਬਣਾਇਆ ਸੀ, ਉਹ ਪੰਜਾਬ ਨਿਵਾਸੀਆਂ ਤਕ ਹੀ ਸੀਮਿਤ ਨਹੀਂ ਸੀ, ਬਲਕਿ ਭਾਰਤ ਦੇ ਵਧੇਰੇ ਵਿਸ਼ਾਲ ਦਾਇਰਿਆਂ ਵਿੱਚ ਵੀ ਫੈਲਿਆ ਹੋਇਆ ਸੀ।

**(iv)** ਇਸ ਬਾਣੀ ਦਾ ਬਿਰਤੀ ਇਕਾਗਰ ਕਰਕੇ ਕੀਤਾ ਪਾਠ ਪਾਠਕ ਦੀ ਸ਼ਖ਼ਸੀਅਤ ਦੀਆਂ ਕਈ ਤੈਹਾਂ ਨੂੰ ਸਕ੍ਰਿਆ ਕਰਦਾ ਹੈ ਤੇ ਇਕ ਦੂਜੇ ਨਾਲ ਜੋੜਦਾ ਹੈ। ਜਿਹੜੇ ਪ੍ਰੇਮੀ ਜੀਉੜੇ ਤੇ ਨਿਹੰਗ ਸਿੰਘ ਪ੍ਰੇਮ ਨਾਲ ਇਸ ਬਾਣੀ ਨੂੰ ਪੜ ਕੇ ਝੂਮਾ ਵਿੱਚ ਆ ਜਾਂਦੇ ਹਨ, ਉਹ ਇਕਾਗਰ ਹੋਈ ਸ਼ਖ਼ਸੀਅਤ ਦਾ ਹੀ ਪ੍ਰਗਟਾ ਕਰਦੇ ਹਨ। ਇਹ ਬਾਣੀ ਪਾਠਕ ਦੀ ਬੁੱਧੀ ਨੂੰ ਜਾਗ੍ਰਿਤ ਕਰਨ ਦੇ ਬਾਵਜੂਦ ਵੀ ਉਸ ਨੂੰ ਇਕ ਹੁਲਾਰੇ ਵਿੱਚ ਰੱਖਦੀ ਹੈ। ਜਿੱਥੇ ਸ਼ਬਦ ਤੇ ਆਵਾਜ਼ਾਂ ਦਾ ਦੁਹਰਾ ਪਾਠਕ ਉਤੇ ਇਕ ਵਜਦ ਦੀ ਹਾਲਤ ਤਾਰੀ ਕਰਦਾ ਹੈ, ਉੱਥੇ ਇਸ ਬਾਣੀ ਵਿੱਚ ਛੰਦਾਂ ਦੀ ਵੰਨਗੀ, ਤੁਕਾਂ ਦੇ ਅਕਾਰ ਦਾ ਵਟਾ ਤੇ ਤੋਲ, ਤੁਕਾਂਤ ਦੀ ਵੰਨ-ਸੁਵੰਨਤਾ, ਇਸ ਵਜਦ ਨੂੰ ਯੋਗ ਹਦਾਂ ਟੱਪਣ ਨਹੀਂ ਦਿੰਦੀ। ਜੇ ਸੰਗੀਤ ਵਿੱਚ ਇਕੋ ਧੁਨੀ ਅਨੇਕ ਵਾਰ ਦੁਹਰਾਈ ਜਾਏ ਤਾਂ ਸੁਣਨ ਵਾਲੇ ਉਤੇ ਨੀਂਦਰ ਛਾ ਜਾਂਦੀ ਹੈ, ਪਰ ਜੇ ਨਾਲ ਧੁਨੀ-ਵਟਾ ਵੀ ਆਉਂਦਾ ਜਾਏ ਤਾਂ ਸ੍ਰੋਤਾ ਜਾਗਦਾ ਵੀ ਰਹਿੰਦਾ ਹੈ ਤੇ ਲੈਅ-ਭਰਪੂਰ ਦਸ਼ਾ ਵਿੱਚ ਵੀ ਪ੍ਰਵੇਸ਼ ਕਰਦਾ ਹੈ। ਇਸ ਬਾਣੀ ਦਾ ਪ੍ਰਭਾਵ ਲੈਅ ਤੇ ਇਕਾਗਰਤਾ ਪੈਦਾ ਰਕਨ ਵਾਲਾ ਹੈ, ਪਰ ਬੇਹੋਸ਼ੀ ਨਹੀਂ।

**(v)** ਇਸ ਬਾਣੀ ਵਿੱਚ ਨਾਕਾਰਾਤਮਿਕ ਤੇ ਸਾਕਾਰਾਤਮਿਕ ਰਚਨਾ-ਵਿੱਧੀਆਂ ਦਾ ਮਿਸ਼ਰਨ ਸ਼ੁਰੂ ਤੋਂ ਅਖੀਰ ਤੱਕ ਦ੍ਰਿਸ਼ਟੀਗੋਚਰ ਹੁੰਦਾ ਹੈ। ਇਹ ਇਸ ਬਾਣੀ ਦੇ ਸਮੁੱਚੇ ਵਿਸ਼ੇ ਦੀ ਇਕਾਗਰਤਾ ਵੀ ਕਾਇਮ ਰੱਖਦਾ ਹੈ ਤੇ ਵੰਨਗੀ ਵੀ ਲਿਆਉਂਦਾ ਹੈ। ਇਕੋ ਵਿਸ਼ੇ ਦੇ ਕਈ ਪੈਂਤੜੇ ਬਦਲ ਕੇ ਰਸ ਵਧਾਇਆ ਹੈ। ਨਿਰਗੁਣ ਤੋਂ ਸਰਗੁਣ ਤੇ ਸਰਗੁਣ ਤੋਂ ਨਿਰਗੁਣ ਵੱਲ ਝੂਲੇ ਖਾਂਦੀ ਇਹ ਵੱਚਿਤ੍ਰ ਪੀਂਘ ਵਿਸਮਾਦਿਤ ਕਰਦੀ ਹੈ।

**(vi)** ਇਸ ਰਚਨਾ ਦੇ ੨੭੧ ਛੰਦ ਤਾਂ ਪੂਰੇ ਹਨ, ਪਰ ਅੰਤਿਮ ਛੰਦ ਅੱਧਾ ਹੀ ਹੈ। ਇਸ ਵਿੱਚ ੧੨ ਕਿਸਮਾਂ ਦੇ ਛੰਦਾਂ ਦੀ ਵਰਤੋਂ ਹੋਈ ਹੈ, ਜਿਸ ਵਿੱਚ ਚਉਪਈ ਦੇ ੧੦ ਛੰਦ, ਕਬਿਤ ੪੪ ਛੰਦ, ਸ੍ਵੈਯੇ ੨੦ ਛੰਦ, ਤੋਮਰ ੨੦ ਛੰਦ, ਲਘੁਨਿਰਾਜ ੨੦ ਛੰਦ, ਭੁਜੰਗ ਪ੍ਰਯਾਤ ੨੦ ਛੰਦ, ਪਾਪੜੀ ੩੭ ਪੂਰੇ ਤੇ ਇਕ ਅੱਧਾ, ਦੋਹਰਾ ੧੦ ਛੰਦ ਅਤੇ ਦੀਰਘ ਤ੍ਰਿਭੰਗੀ ੨੦ ਛੰਦ ਪ੍ਰਯੁਕਤ ਹੋਏ ਮਿਲਦੇ ਹਨ। ਇਸ ਰਚਨਾਂ ਵਿੱਚ ੧੭ ਵਾਰ ਛੰਦ ਪਰਿਵਰਤਨ ਕਰਕੇ ਪ੍ਰਬੀਨ ਢੰਗ ਨਾਲ ਵਿਸ਼ੈ ਅਨਰੂਪ ਭਾਵਾਂ ਦਾ ਪ੍ਰਗਟਾਵਾ ਕੀਤਾ ਹੈ। ਇਸ ਬਾਣੀ ਦਾ ਰਸ-ਭਿੰਨਾ ਵਹਾ ਤੇ ਛੰਦਾਂ ਦੀ ਇਤਨੀ ਕੁਸ਼ਲ ਵਰਤੋਂ ਮਨੁੱਖੀ ਤ੍ਰਾਣ ਦੁਆਰਾ ਸੰਭਵ ਨਹੀਂ, ਇਹ ਇਸ ਬਾਣੀ ਦੇ ਕਰਤਾ ਦੇ ਅਕਾਲ ਪੁਰਖ ਨਾਲ ਏਕ ਰੂਪ ਹੋਏ ਅਨੁਭਵ ਦਾ ਪ੍ਰਕਾਸ਼ ਰੂਪ ਪ੍ਰਗਟਾਵਾ ਹੈ ਜਿਸ ਦੁਆਰਾ ਭਗਤੀ ਤੇ ਸ਼ਕਤੀ ਅਤੇ ਓਜ ਤੇ ਬਲ ਅਲੌਕਿਕ ਰੂਪ ਵਿੱਚ ਸੰਮਿਲਤ ਹੋਕੇ ਉਜਾਗਰ ਹੋਏ ਹਨ।

**(vii)** ਇਸ ਬਾਣੀ ਦੇ ਛੰਦਾਂ ਵਿੱਚ ਇਕ ਅਰੁਕ ਚਾਲ ਹੈ, ਲਯ ਵਿੱਚ ਇਕ ਸਰਲ ਗਤੀ ਹੈ ਤੇ ਲਹਿਜੇ ਵਿੱਚ ਇਕ ਤੀਖਣ ਵੇਗ ਹੈ। ਇਹ ਸਭ ਕੁਝ ਇਸ ਤਰ੍ਹਾਂ ਘੁਮਾਟੀ ਖਾਕੇ

ਪਰਿਵਰਤਤ ਹੁੰਦਾ ਜਾਂਦਾ ਹੈ, ਜਿਸ ਤਰ੍ਹਾਂ ਕੋਈ ਪਹੀਆ ਅਚਲ ਚਲ ਰਿਹਾ ਹੋਵੇ, ਕੋਈ ਡਿਨਮੋ ਭੌਂ ਰਿਹਾ ਹੋਵੇ, ਜਿਸ ਦੀ ਹਰਕਤ ਵਿੱਚ ਪ੍ਰਕਾਸ਼ ਤੇ ਨਿੱਘ ਸਹਿਜ ਸੁਭਾ ਪੈਦਾ ਹੁੰਦੇ ਜਾਂਦੇ ਹਨ। ਇਸ ਰਚਨਾ ਦਾ ਨਿਸ਼ਾਨਾ ਪ੍ਰਚਲਿਤ ਗੱਲਾਂ ਯਥਾ ਤੱਥ ਵਰਣਨ ਨਹੀਂ। ਇਸ ਰਚਨਾ ਵਿੱਚ ਭੂਤਕਾਲ ਨੂੰ ਵਰਤਮਾਨ ਵਿੱਚ ਸੰਜੀਵਤ ਕੀਤਾ ਹੈ ਤੇ ਵਰਤਮਾਨ ਦੀ ਫੜ ਕੇ ਐਸੀ ਹੱਥੀ ਭੁਆਈ ਹੈ ਕਿ ਉਸ ਦੀ ਛਾਇਆ ਨਾਲ ਭਵਿੱਖ ਦਾ ਰੰਗ ਬਦਲ ਦਿੱਤਾ ਹੈ। ਇਸ ਬਾਣੀ ਵਿੱਚ ਸ਼ਕਤੀ ਦਾ ਆਵਾਹਨ ਹੈ, ਸ਼ਕਤੀ ਦਾ ਆਵੇਸ਼ ਹੈ, ਸ਼ਕਤੀ ਦਾ ਪ੍ਰਗਟਾਉ ਹੈ। ਇਸ ਬਾਣੀ ਦੀ ਲਯ ਉਸ ਸ਼ਕਤੀ ਨੂੰ ਵਿਅਕਤ ਕਰਦੀ ਹੈ, ਜੋ ਵਿਸ਼ਵ ਦੇ ਧੁੰਧਲੇ ਫੈਲਾਓ ਵਿੱਚ ਅਣਪਛਾਤੀ ਰਹਿੰਦੀ ਹੈ। ਇਸ ਦਾ ਲਹਿਜਾ ਉਸ ਲੁਕੀ ਤਾਕਤ ਨੂੰ ਵਜਦ ਵਿੱਚ ਲੈ ਆਉਂਦਾ ਹੈ, ਜਿਸ ਦੁਆਰਾ ਕਾਇਰਾਂ ਦਾ ਕਾਇਆ ਕਲਪ ਹੋ ਜਾਂਦਾ ਹੈ। ਇਹ ਰਚਨਾ ਮਨੋਰਥਵਤੀ ਹੈ। ਇਹ ਮਨੁੱਖ ਦੇ ਅੰਤਰ ਜਗਤ ਨੂੰ ਸੰਦੀਪਤ ਕਰਦੀ ਹੈ, ਜਿਸ ਨਾਲ ਅਹੰਭਾਵ ਦਾ ਪਰਦਾ ਉਠ ਜਾਏ ਤੇ ਅੰਦਰ ਬਾਹਰ ਸ਼ਕਤੀ ਦਾ ਪ੍ਰਕਾਸ਼, ਸ਼ਕਤੀ ਦੀ ਸੰਕੇਤਕ ਅਨੇਕਰੂਪਤਾ, ਉਸ ਦੀ ਵਿਸ਼ਵ ਰੂਪਤਾ, ਉਸ ਦੀ ਵਿਰਾਟ ਅਭੇਦਤਾ ਤੇ ਸਮਾਵੇਸਤਾ ਪ੍ਰਗਟ ਹੋ ਜਾਏ, ਜਿਸ ਦੀ ਮਸਤੀ ਐਸੀ ਉਮੰਗ ਨਾਲ ਭਰ ਦਏ, ਜੋ ਜੁੱਧ ਦੇ ਧਰਮ ਖੇਤ੍ਰ ਵਿੱਚ ਕੁਰਬਾਨੀ ਦੀ ਆਹੂਤੀ ਦੇਣ ਦੀ ਸ਼ਕਤੀ ਬਖ਼ਸ਼ ਸਕੇ। ਇਸ ਬਾਣੀ ਵਿੱਚ ਸ਼ਕਤੀ ਹੈ ਜੜ੍ਹ ਨੂੰ ਚੇਤਨ ਕਰਨ ਦੀ, ਚੇਤਨ ਨੂੰ ਨਿਰਭੈ ਬਣਾ ਦੇਣ ਦੀ, ਨਿਰਭਉ ਨੂੰ ਧਰਮ ਜੁੱਧ ਦੇ ਚਾਉ ਨਾਲ ਖੀਵਾ ਕਰ ਦੇਣ ਦੀ, ਜਿਸ ਦੁਆਰਾ ਸਚ ਆਚਾਰ ਦੀ ਆਖਰੀ ਪਰਖ ਕੁਰਬਾਨੀ ਦੀ ਕਸਵਟੀ ਹੋ ਜਾਂਦੀ ਹੈ, ਜੋ ਬਲੀਦਾਨ ਦੀ ਪ੍ਰੇਰਣਾ ਦਾ ਸਾਧਨ ਬਣ ਜਾਂਦੀ ਹੈ।

ਅੰਤ ਵਿੱਚ ਅਸੀਂ ਕਹਿ ਸੱਕਦੇ ਹਾਂ ਕਿ 'ਅਕਾਲ ਉਸਤਤਿ' ਦੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਐਸੀ ਕਿਰਤ ਹੈ, ਜਿਸ ਵਿੱਚ ਗੁਰਮਤਿ ਦੇ ਆਦਰਸ਼ਾਂ ਦੀ ਕ੍ਰਿਆਤਮਕ ਵਿਸ਼ੇਸ਼ਤਾ ਜੋ ਪਹਿਲੇ 'ਜਾਪੁ' ਸਾਹਿਬ ਦੀ ਸਿਰਜਣਾ ਦੁਆਰਾ ਪ੍ਰਗਟ ਕੀਤੀ ਗਈ ਹੈ, ਦੀ ਹੀ ਭਰਪੂਰ ਵਿਆਖਿਅ ਬੜੇ ਇਲਾਹੀ ਵੇਗ ਵਿੱਚ ਪ੍ਰਬੀਨ ਕੁਸ਼ਲਤਾ ਸਹਿਤ ਪ੍ਰਸਤੁਤ ਕੀਤੀ ਗਈ ਹੈ। ਇਹ ਬਾਣੀ ਆਪਣੀ ਸਪਸ਼ਟ ਤੇ ਬਲਵਾਨ ਵਿਚਾਰਧਾਰਾ ਅਤੇ ਸਮਾਜਿਕ ਉਦੇਸ਼ ਦੇ ਸਹਾਰੇ ਮੱਨੁਖੀ ਸ਼ਕਤੀਆਂ ਨੂੰ ਜਗਾਉਣ ਤੇ ਸਿਧਾਉਣ ਦੀ ਸਮੱਰਥਾ ਰਖਦੀ ਹੈ। ਇਹ ਬਾਣੀ ਭਗਤੀ ਦੁਆਰਾ ਸ਼ਕਤੀ ਦੇ ਉਬਾਰਨ ਦੇ ਸੰਕਲਪ ਦੀ ਪੂਰਨ ਵਿਆਖਿਆ ਕਰਕੇ 'ਖਾਲਸਾ' ਦੇ ਜੀਵਨ ਆਦਰਸ਼ਾਂ ਨੂੰ ਰੁਸ਼ਨਾਉਣ ਵਾਲੀ ਹੈ। ਇਸ ਬਾਣੀ ਦੁਆਰਾ ਦਰਸਾਏ ਜੀਵਨ-ਆਦਰਸ਼ ਮਾਨਵਤਾ ਲਈ ਸਦੀਵ ਵਾਸਤੇ ਪ੍ਰਾਸੰਗਕਤਾ ਰੱਖਦੇ ਹਨ।